

ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ-ਫਰਵਰੀ 2017

## ਅੰਤਰ ਝਾਤ:



20/-

'ਬਲਦਾ ਰਹੁ ਤਰਕ ਦੇ ਦੀਵਿਆ ਤੂੰ ਅਗਿਆਨ ਮਿਟਾਉਣਾ, ਲੋਅ ਪਸਰੇ ਵਿਗਿਆਨ ਦੀ, ਤੂੰ ਰਾਹ ਰੁਸ਼ਨਾਉਣਾ।'

## 2017 : ਸਾਲ ਮੁਬਾਰਕ...!

ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਤੇਰੇ ਘਰ ਦੇ ਕੌਲੇ ਧੁਖਦੇ
ਮੇਰਾ ਸੜੇ ਬਨੇਰਾ !
ਘਰ ਮੇਰੇ ਚੁੱਲ੍ਹਾ ਨਾ ਬਲਿਆ
ਬਾਲ ਮੇਰੇ ਵੀ ਝੂਰਨ
ਪੌਣੀ ਸਦੀ ਤੋਂ ਨਰਕ ਭੋਗਦਾ
ਭੋਰੇ ਦੇ ਵਿੱਚ ਪੂਰਨ
ਗੋਰਖ਼ ਦਾ ਵੀ ਹੁਣ ਦਿੱਲੀ ਵਿੱਚ
ਪੱਕਾ ਰੈਣ ਬਸੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਵੱਟ-ਬੰਨੇ ਸਲਫ਼ਾਸ ਮੇਲਦੀ
ਘਰ-ਘਰ ਮਾਤਮ ਛਾਇਆ
ਹੱਥੀਂ ਤੋਰਿਆ ਪੁੱਤ ਪ੍ਰਦੇਸੀ
ਮੁੜ ਵਤਨੀ ਨਾ ਆਇਆ
ਪਿੰਜ ਹੋਵੇ ਇਹ ਜਿੰਦ ਨਿਮਾਣੀ
ਸੰਘਣਾ ਦਰਦ ਹਨ੍ਹੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਅੱਗ ਦੀ ਲੀਕ ਧਰਤ ਤੇ ਵਾਹ ਕੇ
ਨਿੱਤ ਦਿਨ ਗੂੜ੍ਹੀ ਕਰਦੇ
ਅਮਨ ਏਕੇ ਦਾ ਦੇਵਣ ਹੋਕਾ
ਵਿੱਚ ਫਲੂਹੇ ਧਰਦੇ
ਰਹਿਬਰ ਅਤੇ ਦਲਾਲ ਦਾ ਨਾਤਾ
ਹੋਇਆ ਹੋਰ ਘਨੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਕੌਣ ਕਰੇ ਰਖਵਾਲੀ ਦੱਸੋ?
ਵਾੜ ਖੇਤ ਨੂੰ ਖਾਵੇ
ਹਰ ਉਸ ਅੱਖ ਦਾ ਸ਼ੀਸ਼ਾ ਤੋੜਨ
ਜੋ ਹਰਿਆਵਲ ਚਾਹਵੇ
ਹਰੇ-ਕਚੂਰ ਲਤਾੜੇ ਸੁਪਨੇ
ਪੱਤਝੜ ਲਾਇਆ ਡੇਰਾ!

ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਧੁੰਪਾਂ ਦੇ ਸਿਰਨਾਵੇਂ ਮੇਟੇ
ਸੱਚ ਲਈ ਸਾਜਿਸ਼ ਘੜਦਾ
ਤਰਕ ਦਲੀਲ ਗਿਆਨ ਦਾ ਪਾਂਧੀ
ਅੱਖ ਵਿਚ ਡੰਗ ਵਾਂਗ ਲੜਦਾ
ਨ੍ਹੇਰ ਨੂਰ ਲਈ ਸ਼ਰਤਾਂ ਰੱਖੇ
ਪਾ ਕਾਲਖ਼ ਦਾ ਘੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਵੀਰ ਦਾਭੋਲਕਰ ਦੇ ਸੁਪਨੇ ਨੂੰ
ਬਾਜ਼ਾਂ ਦੇ ਖੰਭ ਲਾਉਣੇ
ਰੌਸ਼ਨੀਆਂ ਦਾ ਕੁਨਬਾ ਆਖੇ
ਕੋਟ ਨ੍ਹੇਰ ਦੇ ਢਾਉਣੇ
ਪਰ ਗਿਆਨ ਵਿਹੂਣਾ ਲੋਭੀ-ਲਾਣਾ
ਪਰਖ਼ੇ ਸੱਚ ਦਾ ਜੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!
ਦੁੱਖਾਂ ਦੀ ਦਲਦਲ ਵਿਚ ਖੁੱਭੇ
ਕਮਲੇ ਕੀਤੇ ਭੁੱਖ ਨੇ
ਸਾਰਾ ਸਾਲ ਉਡੀਕ ਨਾ ਥੰਮੀ
ਪਰ ਦੀਦ ਨਾ ਦਿੱਤੀ ਸੁੱਖ ਨੇ
ਚੈਨ ਸਾਡੇ ਨੂੰ ਪੱਛੀ ਲਾ ਕੇ
ਕਰੇ ਤੂੰ ਤੋਰਾ ਫੇਰਾ!
ਮੈਂ ਕਿੰਜ ਸਾਲ ਮੁਬਾਰਕ ਆਖਾਂ
ਕਿੰਜ ਕਹਾਂ ਸ਼ੁਭ ਸਵੇਰਾ!



*ਮਦਨ ਵੀਰਾ*
*94176-83769*

ਨਾ ਰੌਸ਼ਨਦਾਨ, ਨਾ ਬੂਹਾ ਤੇ
ਨਾ ਖਿੜਕੀ ਬਣਾਉਂਦਾ ਹੈ।
ਹੁਣ ਮੇਰੇ ਸ਼ਹਿਰ ਦਾ ਹਰ ਮਿਸਤਰੀ
ਕੁਰਸੀ ਬਣਾਉਂਦਾ ਹੈ। *ਐੱਸ. ਤਰਸੇਮ*


**ਮੁੱਖ ਸੰਪਾਦਕ**
**ਬਲਬੀਰ ਲੌਂਗੋਵਾਲ**
98153 17028

**ਸੰਪਾਦਕੀ ਬੋਰਡ**
**ਹੇਮ ਰਾਜ ਸਟੈਨੋ**
98769 53561
**ਰਾਮ ਸਵਰਨ ਲੱਖੇਵਾਲੀ**
94173 62085
**ਜਸਵੰਤ ਮੋਹਾਲੀ**
98555 30721
**ਪਾਲ ਬਾਗਪੁਰ**
94173 13738

**ਮੁੱਖ ਸੰਪਾਦਕ**
magazinetaraksheel
@rediffmail.com

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ**, 94174 27538

**ਸਰਵਰਕ :** ਹਰਪ੍ਰੀਤ 'ਰੂਬੀ'

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ. ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਔਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਹਨੇਰੇ ਦੀਆਂ ਤਾਕਤਾਂ ਖਿਲਾਫ਼ ਸੱਚ ਦਾ ਪਰਚਮ ਚੁੱਕ ਕੇ 'ਝੂਠ-ਸੱਚ' ਦੇ ਮੈਦਾਨੇ-ਜੰਗ ਵਿੱਚ ਚੇਤਨਾ ਦੀ ਮਸ਼ਾਲ ਨਾਲ ਹਰ ਕੋਨੇ, ਹਰ ਨੁੱਕਰ ਨੂੰ ਰੋਸ਼ਨ ਕਰਨ ਲਈ ਜੂਝ ਰਹੇ ਤਰਕਸ਼ੀਲ ਸਾਥੀਓ ਅਤੇ ਪਾਠਕੋ, ਜਦੋਂ ਮੈਗਜ਼ੀਨ ਦਾ ਇਹ ਅੰਕ ਤੁਹਾਡੇ ਹੱਥਾਂ ਵਿੱਚ ਹੋਵੇਗਾ, ਤੁਸੀਂ 2017 ਵਿੱਚ ਪ੍ਰਵੇਸ਼ ਕਰ ਚੁੱਕੇ ਹੋਵੋਗੇ। ਤੁਸੀਂ ਚੰਗੀ ਤਰ੍ਹਾਂ ਜਾਣੂੰ ਹੋ ਕੇ ਸਾਲ ਦੇ ਬਦਲਣ ਨਾਲ ਕੁੱਝ ਵੀ ਆਪਣੇ ਆਪ ਤਬਦੀਲ ਨਹੀਂ ਹੋਣਾ। ਹਾਂ, ਇਹ ਅਤੀਤ ਅਤੇ ਭਵਿੱਖ ਵਿਚਕਾਰ ਇੱਕ ਦਹਿਲੀਜ਼ ਹੈ ਜਿਸ ਨੂੰ ਟੱਪ ਅਸੀਂ ਦਿਨਾਂ, ਸਾਲਾਂ ਵਿੱਚ ਅੱਗੇ ਵਧ ਰਹੇ ਹਾਂ। ਬੀਤੇ ਵਿੱਚ ਵਾਪਰੇ ਸਮਾਜਿਕ ਵਰਤਾਰਿਆਂ ਨੇ, ਸਾਡੇ ਵੱਲੋਂ ਉਹਨਾਂ ਵਿੱਚ ਨਿਭਾਈ ਭੂਮਿਕਾ ਨੇ ਸਾਡੇ ਲਈ ਵਿਸ਼ਲੇਸ਼ਣ ਦਾ ਬਿੰਦੂ ਬਨਣਾ ਅਤੇ ਸਾਡੇ ਭਵਿੱਖ ਦੀ ਕਾਰਜ ਵਿਉਂਤ ਲਈ ਅਧਿਐਨ ਦਾ ਇੱਕ ਆਧਾਰ। ਗੈਰ-ਚੇਤੰਨ, ਗੈਰ-ਜਥੇਬੰਦ ਮਿਹਨਤਕਸ਼ ਲੋਕ ਵੋਟਾਂ ਪਾ ਕੇ ਜਿੰਨ੍ਹਾਂ ਵਿੱਚੋਂ ਆਪਣੀ ਭਲਾਈ ਦੇ ਨਕਸ਼ ਭਾਲਦੇ ਹਨ, ਉਨ੍ਹਾਂ ਦੀ ਵਿਚਾਰਧਾਰਾ ਦਾ ਟੀਰ ਸਾਡੇ ਸਾਹਮਣੇ ਹੈ। ਕਿਰਤੀ ਜ਼ਮਾਤ ਦੀਆਂ ਸਮੱਸਿਆਵਾਂ ਦਿਨ-ਬ-ਦਿਨ ਵਧ ਹੀ ਨਹੀਂ ਰਹੀਆਂ, ਸਗੋਂ ਗੁੰਝਲਦਾਰ ਵੀ ਹੋ ਰਹੀਆਂ ਹਨ। ਗਰੀਬੀ, ਬੇਰੁਜ਼ਗਾਰੀ, ਜ਼ਲਾਲਤ, ਜਬਰ, ਸਿੱਖਿਆ, ਸਿਹਤ ਸਹੂਲਤਾਂ ਦੀ ਅਣਹੋਂਦ ਦੀ ਮਾਰ ਝੱਲ ਰਹੇ ਲੋਕ ਅਜੀਬੋ-ਗਰੀਬ ਮਨੋਵਿਗਿਆਨਕ ਵਰਤਾਰਿਆਂ ਦਾ ਸ਼ਿਕਾਰ ਹੋ ਰਹੇ ਹਨ। ਹਰ ਖੇਤਰ ਦੇ ਲੋਕਾਂ ਅੰਦਰ ਖ਼ੁਦਕੁਸ਼ੀਆਂ ਦਾ ਰੁਝਾਣ ਵਧ ਰਿਹਾ ਹੈ। ਫਿਰਕੂ ਆਧਾਰ 'ਤੇ ਲੋਕਾਂ ਨੂੰ ਵੰਡਿਆ ਜਾ ਰਿਹਾ। ਧਾਰਮਿਕ ਸਥਾਨਾਂ ਦੀ ਦੌਲਤ ਅਰਬਾਂ-ਖਰਬਾਂ ਵਿੱਚ ਪਹੁੰਚ ਚੁੱਕੀ ਹੈ। ਬਹੁਤੇ ਇਹ ਸਥਾਨ ਅਨੈਤਿਕ ਕੰਮਾਂ ਦਾ ਅੱਡਾ ਬਣੇ ਹੋਏ ਹਨ। ਗੈਰ-ਮਨੁੱਖੀ ਪ੍ਰਬੰਧ ਦੀ ਮਾਰ ਝੱਲ ਰਿਹਾ ਵੱਡਾ ਹਿੱਸਾ ਵਿਗਿਆਨਕ ਸਮਝ ਤੋਂ ਕੋਰਾ ਹੈ। ਧਾਰਮਿਕ ਸਥਾਨਾਂ ਤੋਂ 24 ਘੰਟੇ ਚੱਲਣ ਵਾਲਾ ਪ੍ਰਚਾਰ ਉਹਨਾਂ ਦੀ ਇਹ ਸਮਝ ਬਣਾ ਰਿਹਾ ਹੈ ਕਿ ਇਹ ਸਭ ਅਲਾਮਤਾਂ ਉਹਨਾਂ ਦੇ ਪਿਛਲੇ ਜਨਮਾਂ ਅਤੇ ਮਾੜੇ ਕਰਮਾਂ ਦਾ ਫਲ ਹਨ। ਅਜਿਹੇ ਨਾਜ਼ੁਕ ਦੌਰ ਵਿੱਚ ਤਰਕਸ਼ੀਲਾਂ, ਵਿਗਿਆਨਕ ਸਮਝ ਵਾਲੇ ਲੋਕਾਂ, ਆਗੂਆਂ ਦੇ ਰੋਲ ਨੇ ਫੈਸਲਾਕੁੰਨ ਭੂਮਿਕਾ ਅਦਾ ਕਰਨੀ ਹੈ। ਜਿੱਥੇ ਸਾਨੂੰ ਆਪਣੇ ਯਤਨਾਂ ਵਿੱਚ ਵਾਧਾ ਅਤੇ ਵਿਕਾਸ ਕਰਨ ਦੀ ਲੋੜ ਹੈ, ਉੱਥੇ ਇਹਨਾਂ ਨੂੰ ਯੋਜਨਾਬੱਧ ਕਰਨਾ ਵੀ ਅਤਿ ਜਰੂਰੀ ਹੈ। ਆਓ 2017 ਵਿੱਚ ਹੋਰ ਪ੍ਰਤੀਬੱਧ ਹੁੰਦਿਆਂ, ਆਪਣੀਆਂ ਕੋਸ਼ਿਸ਼ਾਂ ਵਿੱਚ ਲਗਾਤਾਰਤਾ ਲਿਆਈਏ ਅਤੇ ਇੰਨ੍ਹਾਂ ਨੂੰ ਤੇਜ ਕਰੀਏ। ਪਾਕਿਸਤਾਨ ਦਾ ਅਵਾਮੀ ਸ਼ਾਇਰ ਬਸ਼ੀਰ ਹੁਸ਼ੈਨ ਨਜ਼ਮੀ (ਬਾਬਾ ਨਜ਼ਮੀ) ਆਖਦਾ :

ਮੰਜ਼ਿਲ ਦੇ ਮੱਥੇ 'ਤੇ ਤਖਤੀ ਲੱਗਣੀ ਉਹਨਾਂ ਦੀ,

ਜਿਹੜੇ ਘਰੋਂ ਬਣਾ ਕੇ ਟੁਰਦੇ ਨਕਸ਼ਾਂ ਆਪਣੇ ਸਫ਼ਰਾਂ ਦਾ।

# ਨੋਟ ਬੰਦੀ

ਹੇਮ ਰਾਜ ਸਟੈਨੋ



ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੇ 8 ਨਵੰਬਰ, 2016 ਨੂੰ ਐਲਾਨ ਕੀਤਾ ਕਿ ਪੰਜ-ਪੰਜ ਸੌ ਅਤੇ ਹਜ਼ਾਰ-ਹਜ਼ਾਰ ਦੇ ਚੱਲ ਰਹੇ ਨੋਟ ਅੱਜ ਤੋਂ ਬੰਦ ਕੀਤੇ ਜਾ ਰਹੇ ਹਨ। ਉਸਨੇ ਐਲਾਨ ਕੀਤਾ ਕਿ ਅੱਜ ਤੋਂ (8 ਨਵੰਬਰ ਦੀ ਰਾਤ ਤੋਂ) ਇਨ੍ਹਾਂ ਨੋਟਾਂ ਦੀ ਕੋਈ ਕਾਨੂੰਨੀ ਮਾਨਤਾ ਨਹੀਂ ਰਹੇਗੀ ਭਾਵ ਇਹ ਸਿਰਫ ਕਾਗਜ਼ ਦੇ ਟੁਕੜੇ ਰਹਿ ਜਾਣਗੇ। ਇਸ ਬਾਰੇ ਤਰ੍ਹਾਂ-ਤਰ੍ਹਾਂ ਦੇ ਚਰਚੇ ਚੱਲ ਰਹੇ ਹਨ। ਇਸ ਲਿਖਤ ਰਾਹੀਂ ਆਪਾਂ ਇਸ ਮਸਲੇ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਕੇ ਕਿਸੇ ਨਿਰਣੇ 'ਤੇ ਪਹੁੰਚਾਂਗੇ।

**ਹੁਣ ਪਹਿਲਾਂ ਆਪਾਂ ਇਹ ਦੇਖਦੇ ਹਾਂ ਕਿ ਕੀ ਮੋਦੀ ਵੱਲੋਂ ਆਪਣੇ ਤੌਰ 'ਤੇ ਨੋਟ-ਬੰਦੀ ਦਾ ਐਲਾਨ ਕਰਨਾ ਵਾਜ਼ਬ ਹੈ?**

ਭਾਰਤ ਦੇ ਸੰਵਿਧਾਨ ਅਨੁਸਾਰ ਲੋਕਾਂ ਦੀ ਜਾਇਦਾਦ ਅਤੇ ਧਨ-ਦੌਲਤ ਸਬੰਧੀ ਫੈਸਲਾ ਲੈਣ ਦਾ ਅਧਿਕਾਰ ਪਾਰਲੀਮੈਂਟ ਕੋਲ ਹੈ। ਸੰਨ 2012 'ਚ ਯੂ.ਪੀ.ਏ. ਸਰਕਾਰ ਵੇਲੇ ਨੋਟ ਬੰਦੀ ਬਾਰੇ ਰੀਜ਼ਰਵ ਬੈਂਕ ਆਫ ਇੰਡੀਆ(ਆਰ.ਬੀ.ਆਈ) ਨੂੰ ਇੱਕ ਤਜ਼ਵੀਜ ਭੇਜੀ ਗਈ ਸੀ ਜੋ ਉਦੋਂ ਦੇ ਗਵਰਨਰ ਰਘੁਰਾਮ ਰਾਜਨ ਨੇ ਮੋੜ ਦਿੱਤੀ ਸੀ। ਕਰੰਸੀ ਦੇ ਨੋਟਾਂ 'ਤੇ ਵੀ ਗਵਰਨਰ ਵੱਲੋਂ ਹੀ ਬਦਲੇ ਦੀ ਰਕਮ ਅਦਾ ਕਰਨ ਦਾ ਵਾਅਦਾ ਦਿੱਤਾ ਗਿਆ ਹੁੰਦਾ ਹੈ। ਮਿਸਾਲ ਦੇ ਤੌਰ 'ਤੇ ਇੱਕ ਸੌ ਦੇ ਨੋਟ 'ਤੇ ਇਹ ਲਿਖਿਆ ਹੁੰਦਾ ਹੈ ਕਿ "ਮੈਂ ਧਾਰਕ ਨੂੰ ਇੱਕ ਸੌ ਰੁਪੈ ਅਦਾ ਕਰਨ ਦਾ ਵਚਨ ਦਿੰਦਾ ਹਾਂ। (**I promise to pay the bearer the sum of hundred rupees)**"। ਮੁਦਰਾ ਸਬੰਧੀ ਉੱਚਤਮ ਸੱਤਾ ਵੱਲੋਂ ਇਹ ਗਰੰਟੀ ਦੇਣ ਦਾ ਭਾਵ ਇਹ ਹੈ ਕਿ ਕਰੰਸੀ, ਜਿਨਸਾਂ ਅਤੇ ਸੇਵਾਵਾਂ ਖਰੀਦਣ ਦੀ ਖਰੀਦ ਸ਼ਕਤੀ ਦਿੰਦੀ ਹੈ। ਕਰੰਸੀ ਆਰ.ਬੀ.ਆਈ. ਦੀ ਇੱਕ ਦੇਣਦਾਰੀ ਹੈ। ਇਸੇ ਲਈ ਨੋਟ-ਬੰਦੀ ਵਰਗੇ ਫੈਸਲੇ ਲੈਣ ਦਾ ਕੰਮ ਆਰ.ਬੀ.ਆਈ ਦਾ ਗਵਰਨਰ ਕਰਦਾ ਹੈ। ਪਰ ਮੋਦੀ ਨੇ ਆਰ.ਬੀ. ਆਈ. ਦੇ ਗਵਰਨਰ ਤੋਂ ਮੰਨਜ਼ੂਰੀ ਤਾਂ ਛੱਡੋ ਪੁੱਛਣ ਦੀ ਹੀ ਕੋਈ ਜ਼ਰੂਰਤ ਨਹੀਂ ਸਮਝੀ। ਹੁਣ ਵਾਲੇ ਗਵਰਨਰ ਨੇ ਇਸ 'ਤੇ ਕੋਈ ਇਤਰਾਜ਼ ਨਹੀਂ ਕੀਤਾ। ਕਿਉਂ? ਕਿਉਂਕਿ ਹੁਣ ਵਾਲਾ ਗਵਰਨਰ, ਉਰਜਿਤ ਪਟੇਲ ਪਹਿਲਾਂ ਅੰਬਾਨੀ ਦੀ ਕਾਰੋਬਾਰੀ ਕੰਪਨੀ ਦਾ ਸੀ.ਈ.ਓ. ਰਿਹਾ ਹੈ ਅਤੇ ਉਸਦੇ ਵਿਰੁੱਧ ਕਿੰਨੇ ਹੀ ਦੋਸ਼ ਲੱਗੇ ਹੋਏ ਹਨ। ਅੰਬਾਨੀ ਜਿਹੇ ਚੋਟੀ ਦੇ ਵੱਡੇ ਵਪਾਰੀ ਨਾਲ ਉਸਦੇ ਰਿਸ਼ਤੇਦਾਰਾਨਾ **(matrimonial)** ਸਬੰਧ ਵੀ ਹਨ। ਇਸ ਤਰ੍ਹਾਂ ਮੋਦੀ ਨੇ ਪੰਜ ਪੰਜ ਸੌ ਅਤੇ 1000 ਰੁਪੈ ਵਾਲੀ ਕਰੰਸੀ ਦਾ ਚੱਲਣ ਬੰਦ ਕਰਕੇ ਉਨ੍ਹਾਂ ਲੋਕਾਂ, ਜਿੰਨਾਂ ਨੇ ਆਪਣੇ ਕੋਲ ਕਾਨੂੰਨੀ ਕਰੰਸੀ ਰੱਖੀ ਹੋਈ ਸੀ ਅਤੇ ਇਹ ਉਨ੍ਹਾਂ ਦੀ ਜਾਇਦਾਦ ਸੀ ਉਨ੍ਹਾਂ ਲੋਕਾਂ ਦੀ ਜਾਇਦਾਦ ਦਾ ਅਧਿਕਾਰ ਹੀ ਮਾਰ ਦਿੱਤਾ। ਲੋਕਾਂ ਦੀ ਖਰੀਦ ਸ਼ਕਤੀ ਨੂੰ ਹੀ ਖਤਮ ਕਰਨ ਵਾਲਾ ਇਹ ਫੈਸਲਾ ਆਰਥਕ ਤਾਨਾਸ਼ਾਹੀ ਤਾਂ ਹੈ ਹੀ, ਨਾਲ ਦੀ ਨਾਲ ਲੋਕਾਂ ਦੇ ਜਿਉਣ ਵਰਗੇ ਬੁਨਿਆਦੀ ਜਮਹੂਰੀ ਹੱਕਾਂ 'ਤੇ ਥੋਪਿਆ ਤਾਨਾਸ਼ਾਹੀ ਕਦਮ ਵੀ ਹੈ।

**ਕਰੰਸੀ ਦੀ ਜਗ੍ਹਾ ਨਵੀਂ ਕਰੰਸੀ ਲਿਆਉਣਾ:** ਇਹ ਸਵਾਲ ਵੀ ਬਹੁਤ ਹੀ ਮਹੱਤਵਪੂਰਨ ਹੈ ਕਿ ਕੀ ਮੋਦੀ ਸਰਕਾਰ ਨੇ ਪੰਜ ਸੌ ਅਤੇ ਹਜ਼ਾਰ ਦੇ ਨੋਟਾਂ ਦਾ ਪ੍ਰਚੱਲਣ ਬੰਦ ਕਰਕੇ ਇਸ ਦੀ ਜਗ੍ਹਾ ਨਵੀਂ ਕਰੰਸੀ ਦੀ ਸਪਲਾਈ ਕੀਤੀ ਤਾਂ ਕਿ ਲੋਕਾਂ ਨੂੰ ਕੋਈ ਦਿੱਕਤ ਨਾ ਆਵੇ? ਸਭ ਨੂੰ ਪਤਾ ਹੈ ਕਿ ਨਹੀਂ ਕੀਤੀ। ਜਦੋਂ ਬੈਂਕਾਂ 'ਚ ਕਰੰਸੀ ਨਾ ਮਿਲਣ ਕਰਕੇ ਆਮ ਲੋਕਾਂ ਨੂੰ ਦਿੱਕਤਾਂ ਦਾ ਸਾਹਮਣਾ ਕਰਨਾ ਪਿਆ ਤਾਂ ਮੋਦੀ ਅਤੇ ਇਸਦੇ ਭਾਜਪਾਈ ਪਰਿਵਾਰ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਇਹ ਫੈਸਲਾ ਗੁਪਤ ਰੱਖਿਆ ਹੋਣ ਕਰਕੇ ਕਰੰਸੀ ਛਾਪਣ 'ਚ "ਕੁੱਝ" ਦੇਰੀ ਹੋਈ ਹੈ। ਛੇਤੀ ਹੀ ਨਵੀਂ ਕਰੰਸੀ ਛਾਪਕੇ ਲੋਕਾਂ ਨੂੰ ਵੰਡੀ ਜਾਵੇਗੀ।

ਇੱਥੇ ਸੁਆਲ ਖੜ੍ਹਾ ਹੁੰਦਾ ਹੈ ਕਿ ਜੇਕਰ ਸਰਕਾਰ 2000 ਦੇ ਨੋਟ ਛਾਪ ਸਕਦੀ ਹੈ, ਜਿਹੜੇ ਪਹਿਲਾਂ ਪ੍ਰਚੱਲਤ ਨਹੀਂ ਸਨ, ਤਾਂ ਉਸਨੇ 500 ਦੇ ਨਵੇਂ ਨੋਟ ਛਾਪਣ 'ਚ ਫੁਰਤੀ ਕਿਉਂ ਨਹੀਂ ਦਿਖਾਈ? ਅੱਜ ਤੱਕ ਵੀ 500 ਦੇ ਨੋਟ ਦੇਸ਼ ਦੇ ਬਹੁਤੇ ਭਾਗਾਂ 'ਚ ਨਹੀਂ ਪਹੁੰਚੇ। ਨੋਟ-ਬੰਦੀ ਕਰਕੇ ਨਕਦੀ ਦੀ ਕਿੱਲਤ ਨੇ ਜਿੱਥੇ ਇੱਕ ਪਾਸੇ ਆਮ ਵਿਅਕਤੀ ਨੂੰ ਆਪਣੇ ਲੜਕੇ-ਲੜਕੀ ਦੀ ਸ਼ਾਦੀ ਲਈ 2.50 ਲੱਖ ਰੁਪੈ ਬੈਂਕ 'ਚੋਂ ਨਹੀਂ ਮਿਲ ਰਹੇ ਸਨ ਅਤੇ ਇਸ ਕਰਕੇ ਉਨ੍ਹਾਂ ਦੇ ਘਰ ਸ਼ਹਿਨਾਈਆਂ ਦੀ ਥਾਂ ਮਾਤਮ ਪੈ ਗਏ, ਉੱਥੇ ਭਾਜਪਾ ਦੇ ਸਾਬਕਾ ਮੰਤਰੀ ਜਨਾਰਧਨ ਰੈਡੀ ਨੇ ਆਪਣੀ ਬੇਟੀ ਦੇ ਵਿਆਹ 'ਤੇ 550 ਕਰੋੜ ਖਰਚਿਆ। 2000 ਦੇ ਨੋਟ ਆਮ ਤੌਰ 'ਤੇ ਆਮ ਆਦਮੀ ਦੀ ਵਰਤੋਂ-ਵਿਹਾਰ ਤੋਂ ਬਾਹਰ ਹਨ। ਆਮ ਲੋਕ ਜ਼ਿਆਦਾਤਰ ਪੰਜ ਸੌ ਅਤੇ ਹਜ਼ਾਰ ਦੇ ਨੋਟਾਂ ਦੀ ਵਰਤੋਂ ਕਰਦੇ ਹਨ। ਬੰਗਲੌਰ ਦੀ ਇੱਕ ਬੈਂਕ ਦੀ ਵੈਨ ਦਾ ਡਰਾਈਵਰ ਬੈਂਕ ਦਾ 1.37 ਕਰੋੜ ਰੁਪੈ ਲੈ ਕੇ ਭੱਜ ਗਿਆ ਪਰ ਉਸਨੇ 44 ਲੱਖ ਦੇ 2000 ਰੁਪੈ ਦੇ ਨੋਟ ਉੱਥੇ ਹੀ ਛੱਡ ਦਿੱਤੇ। 2000 ਦੇ ਨੋਟਾਂ ਦੇ ਆਮ ਪ੍ਰਚੱਲਣ ਨਾ ਹੋਣ ਦੀ ਇਹ ਇੱਕ ਜਿਉਂਦੀ ਜਾਗਦੀ ਮਿਸਾਲ ਹੈ। ਕੀ ਸਰਕਾਰ ਨੂੰ ਇਹ ਗੱਲ ਦਾ ਪਤਾ ਨਹੀਂ ਸੀ? ਪੂਰੀ ਤਰ੍ਹਾਂ ਪਤਾ ਸੀ। ਦਰਅਸਲ ਸਰਕਾਰ ਨੋਟ ਛਾਪਕੇ ਫੌਰੀ ਸਪਲਾਈ ਕਰਨਾ ਹੀ ਨਹੀਂ ਸੀ ਚਾਹੁੰਦੀ। ਇਸ ਲਈ 8 ਨਵੰਬਰ ਦੇ ਬਿਆਨ ਤੋਂ ਫੌਰੀ ਬਾਅਦ ਕਰੰਸੀ ਦੇ ਨਾ ਆਉਣ ਦਾ ਕਾਰਨ ਇਸ ਫੈਸਲੇ ਦੀ ਗੁਪਤਤਾ ਨਹੀਂ ਸੀ।

ਇਹ ਹੀ ਨਹੀਂ ਬਲਕਿ ਜੁਲਾਈ ਤੋਂ ਸਤੰਬਰ 30 ਤੱਕ ਦੀ ਤਿਮਾਹੀ ਦੌਰਾਨ ਬੈਂਕਾਂ 'ਚ 6 ਲੱਖ ਕਰੋੜ ਜਮ੍ਹਾਂ ਕਰਾਏ ਗਏ। ਇੰਨੀ ਵੱਡੀ ਰਕਮ ਇਨ੍ਹਾਂ ਹੀ ਮਹੀਨਿਆਂ 'ਚ ਜਮ੍ਹਾਂ ਹੋਣੀ ਆਪਣੇ

ਆਪ 'ਚ ਨੋਟ-ਬੰਦੀ ਦੇ ਫੈਸਲੇ ਦੀ ਗੁਪਤਤਾ ਬਾਰੇ ਸ਼ੰਕੇ ਖੜ੍ਹੇ ਕਰਦੀ ਹੈ। ਇਸ ਸਬੰਧੀ ਵਿਤ ਮੰਤਰੀ ਜੇਤਲੀ ਨੇ ਸਫਾਈ ਦਿੰਦਿਆ ਕਿਹਾ ਕਿ ਇਹ ਕੇਂਦਰੀ ਸਰਕਾਰ ਦੇ ਕਰਮਚਾਰੀਆਂ ਦੀ ਤਨਖਾਹ ਦਾ ਪੈਸਾ ਸੀ। ਪਰ ਕੇਂਦਰੀ ਸਟਾਫ ਦੀ ਤਨਖਾਹ ਦਾ ਬਕਾਇਆ ਸਿਰਫ ਇੱਕ ਲੱਖ ਕਰੋੜ ਬਣਦਾ ਹੈ ਅਤੇ ਇਸ ਵਿੱਚੋਂ ਵੀ ਕੁੱਝ ਹਿੱਸਾ ਹੀ ਬੈਂਕਾਂ 'ਚ ਜਮਾਂ ਹੋ ਸਕਦਾ ਹੈ। ਸੋ ਜੇਤਲੀ ਦੀ ਦਲੀਲ ਇੱਕ ਕੋਰਾ ਝੂਠ ਹੈ।

ਦੂਸਰੀ ਗੱਲ, ਗੁਜਰਾਤ ਅਤੇ ਯੂ.ਪੀ. ਦੇ ਰੋਜ਼ਾਨਾ ਅਖਬਾਰਾਂ 'ਚ ਨੋਟ-ਬੰਦੀ ਹੋਣ ਬਾਰੇ ਪਹਿਲਾਂ ਹੀ ਖਬਰਾਂ ਪ੍ਰਕਾਸ਼ਤ ਹੋ ਰਹੀਆਂ ਸਨ। ਇਹ ਹੀ ਨਹੀਂ ਬਲਕਿ ਮੋਦੀ ਦੇ ਐਲਾਨ ਕਰਨ ਤੋਂ ਇੱਕ ਦਿਨ ਪਹਿਲਾਂ ਹੀ ਪੱਛਮੀ ਬੰਗਾਲ ਦੇ ਭਾਜਪਾਈ ਯੂਨਿਟ ਨੇ ਪੰਜ ਪੰਜ ਸੌ ਅਤੇ ਹਜ਼ਾਰ ਹਜ਼ਾਰ ਦੇ ਨੋਟਾਂ ਦੀ ਮੋਟੀ ਰਕਮ ਬੈਂਕਾਂ 'ਚ ਜਮ੍ਹਾਂ ਕਰਵਾਈ। ਬੀ.ਜੇ.ਪੀ. ਦੇ ਰਾਜਸਥਾਨ ਤੋਂ ਐਮ.ਐਲ.ਏ. ਭਿਵਾਨੀ ਸਿੰਘ ਰਾਜਵਤ ਨੇ ਇੱਕ ਵੀਡੀਓ 'ਚ ਦਾਅਵਾ ਕੀਤਾ ਕਿ ਅੰਬਾਨੀ ਅਤੇ ਅਡਾਨੀ ਨੂੰ ਇਸ ਨੋਟਬੰਦੀ ਬਾਰੇ ਪਹਿਲਾਂ ਹੀ ਸੂਚਿਤ ਕਰ ਦਿੱਤਾ ਗਿਆ ਸੀ। ਭਾਵੇਂ ਉਹ ਬਾਅਦ 'ਚ ਦਬਾਅ ਹੇਠ ਆਕੇ ਆਪਣੇ ਇਸ ਬਿਆਨ ਤੋਂ ਮੁਕਰ ਗਿਆ। ਪੰਜਾਬ ਤੋਂ ਭਾਜਪਾ ਦੇ ਇੱਕ ਲੀਡਰ ਸੰਜੀਵ ਕੰਬੋਜ ਨੇ ਵੀ ਨੋਟ-ਬੰਦੀ ਤੋਂ ਕੁੱਝ ਦਿਨ ਪਹਿਲਾਂ ਹੀ ਬੈਂਕਾਂ 'ਚ ਆਪਣੀ ਮਾਇਆ ਜਮ੍ਹਾਂ ਕਰਵਾਈ। ਇਹ ਹੀ ਨਹੀਂ ਨੋਟ-ਬੰਦੀ ਤੋਂ ਐਨ ਕੁੱਝ ਦਿਨ ਪਹਿਲਾਂ ਭਾਜਪਾ ਨੇ ਉੜੀਸਾ, ਬਿਹਾਰ ਤੇ ਝਾਰਖੰਡ ਅਤੇ ਹੋਰ ਕਈ ਸੂਬਿਆਂ 'ਚ ਪਾਰਟੀ ਲਈ ਇੱਕੋ-ਦਮ ਵੱਡੇ ਪੱਧਰ 'ਤੇ ਕਿੰਨੀਆਂ ਹੀ ਜ਼ਮੀਨਾਂ ਖਰੀਦੀਆਂ, ਜੋ ਭਾਜਪਾ ਵਾਲੇ ਸਵੀਕਾਰ ਵੀ ਕਰਦੇ ਹਨ।

ਸੋ ਇਸ ਸਾਰੀ ਗੱਲ-ਬਾਤ ਤੋਂ ਸਾਫ ਹੋ ਜਾਂਦਾ ਹੈ ਕਿ ਨੋਟ-ਬੰਦੀ ਦੇ ਫੈਸਲੇ ਬਾਰੇ ਭਾਜਪਾਈਆਂ ਅਤੇ ਇਸ ਦੇ ਨੇੜਲੇ ਧਨ-ਕੁਬੇਰਾਂ ਦੇ ਕੰਨ 'ਚ ਫੂਕ ਮਾਰ ਦਿੱਤੀ ਗਈ ਸੀ ਤਾਂਕਿ ਉਹ ਇਸ ਦੀ ਮਾਰ ਤੋਂ ਬਚ ਸਕਣ। ਹੁਣ ਤਾਂ ਭਾਜਪਾ ਦਾ ਨੇਤਾ ਡਾ.ਸੁਬਰਾਮਨੀਅਮ ਸਵਾਮੀ ਵੀ ਬਿਆਨ ਦੇ ਰਿਹਾ ਹੈ ਕਿ ਵਿਤ ਵਿਭਾਗ ਦੇ ਮੰਤਰੀ ਮੰਡਲ ਵੱਲੋਂ ਨੋਟ-ਬੰਦੀ ਬਾਰੇ ਸੂਚਨਾ ਲੀਕ ਕਰ ਦਿੱਤੀ ਗਈ ਸੀ। ਉਸਨੇ ਕਿਹਾ ਹੈ ਕਿ ਜੇਕਰ ਇਸ 'ਤੇ ਕੋਈ ਕਾਰਵਾਈ ਨਾ ਕੀਤੀ ਗਈ ਤਾਂ ਉਹ ਇਸ ਸਬੰਧੀ ਕੇਸ ਕਰੇਗਾ। ਇਹ ਸਾਰਾ ਕੁੱਝ ਸਪੱਸ਼ਟ ਕਰਦਾ ਹੈ ਕਿ ਕਰੰਸੀ ਸਪਲਾਈ ਨਾ ਕਰਨ ਦਾ ਕਾਰਨ ਨੋਟ-ਬੰਦੀ ਦਾ ਫੈਸਲਾ ਗੁਪਤ ਹੋਣਾ ਨਹੀਂ ਸੀ। ਦੂਸਰਾ, ਨੋਟ-ਬੰਦੀ ਬਾਰੇ ਭਾਜਪਾ ਵੱਲੋਂ ਆਪਣੇ ਨੇੜਲਿਆਂ ਨੂੰ ਪਹਿਲਾਂ ਹੀ ਸੂਚਿਤ ਕਰ ਦਿੱਤਾ ਗਿਆ ਸੀ। ਸੋ ਨੋਟ-ਬੰਦੀ ਦੇ ਫੈਸਲੇ 'ਚੋਂ ਘਪਲਿਆਂ ਨੂੰ ਮਿਟਾਉਣ ਦੀ ਥਾਂ ਆਪਣੇ ਆਪ 'ਚ ਹੀ ਇੱਕ ਵੱਡਾ ਘਪਲਾ (Scam) ਹੋਣ ਦੀ ਗੰਧ ਆਉਂਦੀ ਹੈ।

**ਦਹਿਸ਼ਤਗਰਦਾਂ ਨੂੰ ਮਿਲਦੇ ਫੰਡਾਂ ਨੂੰ ਖਤਮ ਕਰਨ ਬਾਰੇ:** 8 ਨਵੰਬਰ ਦੀ ਰਾਤ ਨੂੰ ਮੋਦੀ ਦੇ ਕੀਤੇ ਅਚਾਨਕ ਭਾਸ਼ਣ ਬਾਰੇ ਅਨੇਕਾਂ ਟੀ.ਵੀ.ਚੈਨਲ ਅਤੇ ਮੋਦੀ ਭਗਤ ਇਸ ਤਰ੍ਹਾਂ ਦੇ ਹਾਸੋਹੀਣੇ ਦਾਅਵੇ ਕਰ ਰਹੇ ਸਨ ਕਿ ਪਾਕਿਸਤਾਨ ਉੱਪਰ ''ਸਰਜੀਕਲ ਹਮਲਾ'' ਕਰਨ ਵਾਂਗ ਮੋਦੀ ਨੇ ਦਹਿਸ਼ਤਗਰਦਾਂ ਨੂੰ ਮਿਲ ਰਹੀ ਵਿਤੀ ਮੱਦਦ 'ਤੇ ਅਜਿਹਾ ਹਮਲਾ ਕੀਤਾ ਹੈ ਕਿ ਦਹਿਸ਼ਤਗਰਦਾਂ ਦੇ ਸਾਹ-ਸੂਤੇ ਗਏ ਹਨ। ਪਰ ਥੋੜੇ ਦਿਨਾਂ ਬਾਅਦ ਹੀ ਜੰਮੂ ਕਸ਼ਮੀਰ 'ਚ ਫੌਜੀ ਬਲਾਂ ਨਾਲ ਮੁੱਠ-ਭੇੜ 'ਚ ਮਾਰੇ ਗਏ ਕਸ਼ਮੀਰੀਆਂ ਕੋਲੋਂ ਦੋ ਹਜ਼ਾਰ ਦੇ ਨੋਟ ਮਿਲਣ ਨੇ ਮੋਦੀ ਅਤੇ ਉਸਦੇ ਭਗਤਾਂ ਦੇ ਇਹ ਦਾਅਵੇ ਵੀ ਖੋਖਲੇ ਸਿੱਧ ਕਰ ਦਿੱਤੇ।

ਦੂਸਰੀ ਗੱਲ, ਕਿ ਜੇਕਰ ਨੋਟ-ਬੰਦੀ ਕਰਕੇ ਹੀ ਦਹਿਸ਼ਤਗਰਦਾਂ ਦੇ ਲੱਕ ਤੋੜੇ ਜਾ ਸਕਦੇ ਸਨ ਤਾਂ ਹੁਣ ਤੱਕ ਹਕੂਮਤਾਂ ਤਰ੍ਹਾਂ ਤਰ੍ਹਾਂ ਦੇ ਹਥਿਆਰਬੰਦ ਬਲਾਂ ਦਾ ਸਹਾਰਾ ਕਿਉਂ ਲੈ ਰਹੀਆਂ ਹਨ?

ਤੀਸਰੀ ਗੱਲ, ਨੋਟ-ਬੰਦੀ ਦਾ ਪ੍ਰਭਾਵ ਤਾਂ ਭਾਰਤ ਦੇ ਸਮੁੱਚੇ ਲੋਕਾਂ 'ਤੇ ਪਿਆ ਹੈ ਅਤੇ ਪੈ ਰਿਹਾ ਹੈ। ਦਹਿਸ਼ਤਗਰਦਾਂ ਨੂੰ ਮਿਲਦੇ ਫੰਡਾਂ ਦੇ ਬਹਾਨੇ ਸਮੁੱਚੇ ਲੋਕਾਂ ਨੂੰ ਮੁਜਰਮਾਂ ਦੇ ਕਟਹਿਰੇ 'ਚ ਖੜ੍ਹਾਇਆ ਜਾਣਾ ਕਿਵੇਂ ਵਾਜਬ ਹੈ? ਕੀ ਸਮੁੱਚੇ ਲੋਕ ਹੀ ਮੁਜਰਮ ਹਨ? ਇਸ ਲਈ ਨੋਟ-ਬੰਦੀ ਦਾ ਫੈਸਲਾ ਦਹਿਸ਼ਤਗਰਦਾਂ ਨੂੰ ਮਿਲਦੇ ਫੰਡਾਂ ਨੂੰ ਖਤਮ ਕਰਨ ਦੇ ਮਕਸਦ ਲਈ ਕੀਤੇ ਹੋਣ ਦਾ ਤਰਕ ਵੀ ਇੱਕ ਖੋਟਾ ਤਰਕ **(bad logic)** ਹੈ।

**ਜਾਅਲੀ ਕਰੰਸੀ ਬਾਰੇ:** ਰਿਪੋਰਟਾਂ ਅਨੁਸਾਰ ਸਾਡੇ ਦੇਸ਼ 'ਚ 17 ਲੱਖ ਕਰੋੜ ਤੋਂ ਕੁੱਝ ਉੱਪਰ ਕਰੰਸੀ ਚਲਣ 'ਚ ਹੈ। ਇਸ ਵਿੱਚੋਂ ਸਿਰਫ 400 ਕਰੋੜ ਹੀ ਭਾਵ .002 ਪ੍ਰਤੀਸ਼ਤ ਜਾਅਲੀ ਕਰੰਸੀ ਮੰਨੀ ਜਾਂਦੀ ਹੈ। 500 ਤੇ 1000 ਦੇ ਨੋਟਾਂ ਦੀ ਜਿਹੜਾ ਪ੍ਰਚੱਲਣ ਬੰਦ ਕੀਤਾ ਹੈ ਉਹ 14 ਲੱਖ ਕਰੋੜ ਦੀ ਕਰੰਸੀ ਬਣਦੀ ਹੈ। ਇਸ ਲਈ 400 ਕਰੋੜ ਦੀ ਜਾਅਲੀ ਕਰੰਸੀ ਪਿੱਛੇ 14 ਲੱਖ ਕਰੋੜ ਦੀ ਕਰੰਸੀ ਨੂੰ ਜਾਮ ਕਰਨਾ ਕਿਵੇਂ ਵਾਜਬ ਹੈ? ਕੀ ਮੱਛਰ ਮਾਰਨ ਲਈ ਕਿਸੇ ਭੂਗੋਲਿਕ ਖਿੱਤੇ ਦੀ ਸਮੁੱਚੀ ਵਸੋਂ 'ਤੇ ਮੀਜ਼ਾਈਲ ਦਾਗਣੀ ਠੀਕ ਹੈ? ਜ਼ਰਾ ਸੋਚੋ।

ਇਸ ਤੋਂ ਇਲਾਵਾ ਜਾਅਲੀ ਕਰੰਸੀ ਬਾਰੇ ਜਾਣ ਲੈਣਾ ਵੀ ਜ਼ਰੂਰੀ ਹੈ। ਨੋਟ-ਬੰਦੀ ਕਿਸੇ ਤਰ੍ਹਾਂ ਨਾਲ ਵੀ ਜਾਅਲੀ ਕਰੰਸੀ ਦੇ ਰੋਗ ਦੀ ਔਸ਼ਧੀ ਨਹੀਂ ਹੈ ਕਿਉਂਕਿ ਸਮਗਲਰ, ਹਥਿਆਰਾਂ ਅਤੇ ਨਸ਼ੇ ਦੀ ਤਸਕਰੀ ਕਰਨ ਵਾਲੇ ਅਤੇ ਕੌਮਾਂਤਰੀ ਅਪਰਾਧੀ ਗਰੋਹ ਲਗਾਤਾਰ ਹੀ ਵੱਡੇ ਤੋਂ ਵੱਡੇ ਨੋਟ ਛਾਪਦੇ ਰਹਿੰਦੇ ਹਨ। ਨੋਟ ਛਾਪਣ ਸਬੰਧੀ ਭਾਰਤ ਦੀ ਹਾਲਤ ਹੋਰ ਵੀ ਕਮਜ਼ੋਰ ਹੈ। ਕਿਉਂਕਿ ਭਾਰਤ ਅੰਦਰ ਕੁੱਲ ਕਰੰਸੀ ਦਾ ਦੋ-ਤਿਹਾਈ ਹਿੱਸਾ ਹੀ ਛਾਪਿਆ ਜਾਂਦਾ ਹੈ। ਬਾਕੀ ਬਾਹਰੋਂ ਛਪਦਾ ਹੈ। ਕਰੰਸੀ ਲਈ ਭਾਰਤ ਦੀ ਨਾਟੋ ਦੇਸ਼ਾਂ ਉੱਪਰ ਨੋਟਾਂ ਦੀ ਛਪਾਈ ਲਈ ਲੋੜੀਂਦੇ ਸਿਆਹੀ ਅਤੇ ਕਾਗਜ਼ ਵਾਸਤੇ ਨਿਰਭਰਤਾ ਕੋਈ ਛੁਪੀ ਗੱਲ ਨਹੀਂ ਹੈ। ਸੋ ਉਪਰੋਕਤ ਦੀ ਰੌਸ਼ਨੀ ਵਿੱਚ ਜਾਅਲੀ ਕਰੰਸੀ ਨੂੰ ਖਤਮ ਕਰਨ ਲਈ ਨੋਟ-ਬੰਦੀ ਕੀਤੀ ਹੋਣ ਦਾ ਤਰਕ ਵੀ ਝੂਠਾ ਤਰਕ ਹੈ।

**ਕਾਲਾ ਤੇ ਚਿੱਟਾ ਧਨ:** ਸਰਕਾਰੀ ਭਾਸ਼ਾ 'ਚ ਕਾਲਾ ਧਨ ਉਸ ਧਨ ਨੂੰ ਕਿਹਾ ਜਾਂਦਾ ਹੈ ਜਿਸ ਧਨ ਉੱਪਰ ਬਣਦਾ ਟੈਕਸ ਅਦਾ ਨਹੀਂ

ਕੀਤਾ ਜਾਂਦਾ। ਭਾਵ ਕਿ ਜਿਸ ਧਨ ਉੱਪਰ ਕਾਨੂੰਨ ਅਨੁਸਾਰ ਬਣਦਾ ਟੈਕਸ ਅਦਾ ਕਰ ਦਿੱਤਾ ਜਾਂਦਾ ਹੈ ਉਹ ਚਿੱਟਾ ਧਨ ਕਹਿਲਾਉਂਦਾ ਹੈ। ਕਾਲੇ ਧਨ ਬਾਰੇ ਦਿੱਤੀ ਜਾਂਦੀ ਇਹ ਪ੍ਰੀਭਾਸ਼ਾ ਠੀਕ ਨਹੀਂ ਹੈ। ਕਿਉਂ ? ਕਿਸੇ ਵੀ ਸ਼ੈਅ ਵਿੱਚ ਨਵੀਂ ਦੌਲਤ ਉਦੋਂ ਪੈਦਾ ਹੁੰਦੀ ਹੈ ਜਦੋਂ ਉਸ ਉੱਪਰ ਕਿਰਤ-ਸ਼ਕਤੀ ਲਗਦੀ ਹੈ। ਇਸ ਲਈ ਕੋਈ ਸਰਮਾਏਦਾਰ ਕੋਲ ਜਮ੍ਹਾਂ ਹੋਈ ਦੌਲਤ ਕਿਰਤ ਦੀ ਲੁੱਟ ਹੀ ਹੁੰਦੀ ਹੈ। ਰਾਜ-ਤੰਤਰ ਵੱਲੋਂ ਦਿੱਤੀ ਜਾਂਦੀ ਪ੍ਰੀਭਾਸ਼ਾ ਅਨੁਸਾਰ ਸਰਮਾਏਦਾਰ ਭਾਵੇਂ ਕਿੰਨੀ ਵੀ ਦੌਲਤ ਜਮ੍ਹਾਂ ਕਰੀ ਜਾਵੇ ਉਹ ਚਿੱਟਾ ਧਨ ਹੀ ਬਣੀ ਰਹਿੰਦੀ ਹੈ ਜੇਕਰ ਉਸ ਵਿੱਚੋਂ ਕੁੱਝ ਹਿੱਸਾ ਰਾਜ-ਤੰਤਰ ਨੂੰ ਦੇ ਦਿੱਤਾ ਜਾਂਦਾ ਹੈ। ਇਹ ਪ੍ਰੀਭਾਸ਼ਾ ਰਾਜ-ਤੰਤਰ ਅਤੇ ਸਰਮਾਏਦਾਰਾਂ ਵੱਲੋਂ ਕਿਰਤ ਦੀ ਕੀਤੀ ਲੁੱਟ ਦੀ ਬਾਂਦਰ-ਵੰਡ ਨੂੰ ਜ਼ਾਇਜ਼ ਠਹਿਰਾਂਉਂਦੀ ਹੈ। ਕਿਰਤ ਦੀ ਲੁੱਟ ਭ੍ਰਿਸ਼ਟਾਚਾਰ ਨਹੀਂ ਤਾਂ ਹੋਰ ਕੀ ਹੈ ਅਤੇ ਇਸ ਰਾਹੀਂ ਇਕੱਠਾ ਕੀਤਾ ਗਿਆ ਧਨ, ਕਾਲਾ ਨਹੀਂ ਤਾ ਹੋਰ ਕੀ ਹੈ ? ਇਹੋ-ਜਿਹੇ ਕਾਲੇ-ਚਿੱਟੇ ਕਰਨ ਸਬੰਧੀ ਪੁਰਾਣੀਆਂ ਬਜ਼ੁਰਗ ਔਰਤਾਂ ਦੀ ਮਿੱਥਹਾਸਕ ਬਾਤ ਬਿਲਕੁਲ ਢੁੱਕਵੀਂ ਹੈ। ਉਹ ਬਾਤ ਸੁਣਾਉਂਦੀਆਂ ਹੁੰਦੀਆਂ ਸਨ ਕਿ "ਭਾਈ, ਇੱਕ ਵਾਰੀਂ ਕਿਸੇ ਥਾਂ ਕੋਈ ਛੱਪੜ ਸੀ। ਉਸ 'ਚੋਂ ਕਾਲੇ ਕਾਂ ਜਦੋਂ ਨਹਾ ਕੇ ਬਾਹਰ ਆਉਂਦੇ ਤਾਂ ਉਨ੍ਹਾਂ ਦਾ ਕਾਲਾ ਰੰਗ ਛੱਪੜ 'ਚ ਲਹਿ ਜਾਂਦਾ ਸੀ ਅਤੇ ਉਹ ਚਿੱਟੇ ਬਣ ਕੇ ਨਿਕਲਦੇ ਸਨ" ਬਿਲਕੁਲ ਇਸੇ ਤਰ੍ਹਾਂ ਇਸ ਭ੍ਰਿਸ਼ਟ ਤੇ ਲੁਟੇਰੇ-ਪਬੰਧ ਦੇ ਇਸ ਛੱਪੜ 'ਚ ਲੁਟੇਰਿਆਂ ਦਾ ਕਾਲਾ ਧਨ ਚਿੱਟੇ ਧਨ ਦਾ ਰੂਪ ਧਾਰਨ ਕਰਦਾ ਰਹਿੰਦਾ ਹੈ।

**ਕਾਲੇ-ਧਨ ਨੂੰ ਖਤਮ ਕਰਨ ਦੇ ਦਮਗਜ਼ੇ:** ਪਹਿਲੀ ਗੱਲ ਤਾਂ ਇਹ ਹੈ ਕਿ ਆਮ ਲੋਕਾਂ ਦੇ ਵੀ ਇਹ ਗੱਲ ਚੰਗੀ ਤਰ੍ਹਾਂ ਯਾਦ ਹੈ ਕਿ ਸੰਨ 2014 ਦੀਆਂ ਲੋਕ-ਸਭਾ ਚੋਣਾਂ ਵੇਲੇ ਵੀ ਮੋਦੀ ਨੇ ਕਿਹਾ ਸੀ ਕਿ ਉਹ 100 ਦਿਨਾਂ ਦੇ ਅੰਦਰ-ਅੰਦਰ ਬਾਹਰਲੇ ਦੇਸ਼ਾਂ 'ਚ ਪਿਆ ਕਾਲਾ ਧਨ ਕਢਵਾ ਕੇ ਲਿਆਵੇਗਾ ਅਤੇ ਹਰੇਕ ਭਾਰਤੀ ਨਾਗਰਿਕ ਦੇ ਖਾਤੇ 'ਚ 15 ਲੱਖ ਰੁਪੈ ਜਮ੍ਹਾਂ ਕਰਵਾਵੇਗਾ। ਪਰ ਇਹ ਕਾਲਾ ਧਨ ਨਹੀਂ ਆਇਆ ਹਾਲਾਂਕਿ 'ਪਨਾਮਾ ਲਿਸਟ' ਵਿੱਚ 648 ਅਜਿਹੇ ਕਾਲੇ ਧਨ ਵਾਲਿਆਂ ਦੇ ਨਾਮ ਬੋਲਦੇ ਹਨ। ਇਹ ਪੇਪਰ ਸਰਕਾਰ ਕੋਲ ਮੌਜੂਦ ਹਨ। ਨਾਲੇਂ ਕਾਲੇ ਧਨ ਬਾਰੇ ਤਾਂ ਮੋਦੀ ਦੇ ਲਫਟੈਨ ਭਾਜਪਾ ਪ੍ਰਧਾਨ ਅੰਮਿਤ ਸ਼ਾਹ ਨੇ ਇਹ ਕਹਿਕੇ ਸਾਰੀ ਗੱਲ ਹੀ ਮੁਕਾ ਦਿੱਤੀ ਸੀ ਕਿ ਉਹ ਤਾਂ 'ਚੋਣ ਜ਼ੁਮਲਾ (ਸਟੰਟ)' ਸੀ।

ਦੂਸਰੀ ਗੱਲ, ਬਾਹਰਲੇ ਦੇਸ਼ਾਂ 'ਚ ਪਿਆ ਕਾਲਾ ਧਨ ਵਾਪਿਸ ਲੈ ਕੇ ਆਉਣਾ ਤਾਂ ਗਿਆ ਖੂਹ-ਖਾਤੇ ਬਲਕਿ ਇਸ ਦੇ ਉਲਟ "ਸਰਕਾਰ ਨੇ ਪਿਛਲੇ ਸਾਲ ਬਾਹਰਲੇ ਮੁਲਕਾਂ ਵਿੱਚ ਧਨ ਭੇਜਣ ਦੀ ਸੀਮਾ ਨਰਮ ਕਰਕੇ ਇਸਨੂੰ 75000 ਡਾਲਰ ਤੋਂ ਵਧਾ ਕੇ 2,50,000 ਡਾਲਰ (45 ਲੱਖ ਰੁਪੈ ਤੋਂ ਵਧਾ ਕੇ ਡੇਢ ਕਰੋੜ) ਕਰ ਦਿੱਤੀ।" ਇਸ ਨਾਲ ਕਾਲਾ ਧਨ ਆਵੇਗਾ ਕਿ ਬਾਹਰ ਭੇਜਣ ਵਿੱਚ ਮੱਦਦ ਮਿਲੇਗੀ, ਇਸ ਗੱਲ ਦਾ ਹਰ ਪਾਠਕ ਸਹਿਜੇ ਹੀ ਅੰਦਾਜ਼ਾ ਲਗਾ ਸਕਦਾ ਹੈ।

ਤੀਸਰੀ ਗੱਲ, ਹੁਣੇ ਹੁਣੇ ਵਿਤ ਮੰਤਰੀ ਦੇ ਬਿਆਨ ਆਉਂਦੇ ਰਹੇ ਹਨ ਕਿ ਜੇਕਰ ਕੋਈ ਕਾਲੇ ਧਨ ਵਾਲਾ 30 ਪ੍ਰਤੀਸ਼ਤ ਜਾਂ 50 ਪ੍ਰਤੀਸ਼ਤ ਟੈਕਸ ਦੇ ਦੇਵੇਗਾ ਤਾਂ ਉਸ ਦਾ ਧਨ ਚਿੱਟਾ ਹੋ ਜਾਵੇਗਾ। ਇਹ ਉਹੀ ਛੱਪੜ ਵਾਲੀ ਗੱਲ ਦੀ ਤਰ੍ਹਾਂ ਹੀ ਹੈ। ਇਹ ਕਾਲੇ ਧਨ ਨੂੰ ਖਤਮ ਕਰਨਾ ਕਿਵੇਂ ਬਣ ਗਿਆ ?

ਚੌਥੀ ਗੱਲ ਇਹ ਕਿ ਕੇਂਦਰ 'ਚ ਬਿਰਾਜਮਾਨ ਭਾਜਪਾਈ ਹਕੂਮਤ ਕਾਲਾ ਧਨ ਸਿਰਫ ਨੋਟਾਂ ਦੇ ਰੂਪ 'ਚ ਹੋਣ ਦਾ ਪ੍ਰਭਾਵ ਹੀ ਪੈਦਾ ਕਰ ਰਹੀ ਹੈ ਅਤੇ ਲੋਕਾਂ ਦਾ ਕੁੱਝ ਹਿੱਸਾ ਵੀ ਕਾਲੇ ਧਨ ਤੋਂ ਭਾਵ ਨੋਟਾਂ ਤੋਂ ਹੀ ਲੈ ਲੈਂਦਾ ਹੈ। ਕਾਲਾ ਧਨ ਕੇਵਲ ਨੋਟਾਂ ਦੀ ਸ਼ਕਲ 'ਚ ਹੀ ਨਹੀਂ ਹੁੰਦਾ। ਹਾਂ, ਇਹ ਠੀਕ ਹੈ ਕਿ ਕਾਲਾ ਧਨ ਇੱਕ ਤਾਂ ਆਮਦਨ ਵਿੱਚੋਂ ਨੋਟਾਂ ਦੇ ਰੂਪ 'ਚ ਪੈਦਾ ਹੁੰਦਾ ਹੈ ਅਤੇ ਦੂਸਰਾ ਕਾਲਾ ਧਨ ਦੌਲਤ 'ਚ ਮੌਜੂਦ ਹੁੰਦਾ ਹੈ-ਇਹ ਦੌਲਤ ਹੁੰਦੀ ਹੈ ਰੀਅਲ ਅਸਟੇਟ, ਫੈਕਟਰੀਆਂ, ਜ਼ਮੀਨ, ਸੋਨਾ, ਸਟਾਕ-ਐਕਸਚੇਂਜ, ਡਰੱਗ ਧੰਦਾ, ਕੁਦਰਤੀ ਸੋਮੇ ਆਦਿ।

ਪੰਜਵੀਂ ਗੱਲ, ਕਰੰਸੀ ਦੇ ਰੂਪ 'ਚ ਤਾਂ ਕਾਲਾ ਧਨ 5 ਪ੍ਰਤੀਸ਼ਤ ਤੋਂ ਵੀ ਘੱਟ ਹੈ। ਰਿਪੋਰਟਾਂ ਅਨੁਸਾਰ ਸਮੁੱਚੇ ਕਾਲੇ ਧਨ ਦਾ ਇੱਕ ਤੋਂ ਦੋ ਪ੍ਰਤੀਸ਼ਤ ਹੀ ਨੋਟਾਂ ਦੀ ਸ਼ਕਲ ਹੈ। ਕਰੰਸੀ ਦੀ ਸ਼ਕਲ 'ਚ ਵੀ ਕਾਲਾ ਧਨ ਪੈਦਾ ਹੋਣ ਦਾ ਅਸਲ ਕਾਰਨ ਇਹ ਲੁਟੇਰਾ ਪ੍ਰਬੰਧ ਹੈ, ਕੁਰੱਪਸ਼ਨ ਜਿਸਦਾ ਅਟੁੱਟ ਅੰਗ ਬਣੀ ਰਹਿੰਦੀ ਹੈ, ਜਿਵੇਂ ਆਪਾਂ ਪਹਿਲਾਂ ਗੱਲ ਕਰ ਚੁੱਕੇ ਹਾਂ।

"ਵਿਤ ਮਨਿਸਟਰੀ ਦੇ ਕਰਮਚਾਰੀਆਂ ਦਾ ਕਾਫੀ ਵੱਡਾ ਹਿੱਸਾ ਇਹ ਮੰਨਦਾ ਹੈ ਕਿ ਇਹ ਮੁਹਿੰਮ ਕਾਲੇ ਧਨ ਨੂੰ ਬਾਹਰ ਲਿਆਉਣ 'ਚ ਬਿਲਕੁਲ ਕੋਈ ਯੋਗਦਾਨ ਨਹੀਂ ਪਾਵੇਗੀ। ਸਾਰੇ ਦੇਸ ਵਿੱਚੋਂ ਸਰਕਾਰੀ ਏਜੰਸੀਆਂ ਨੂੰ ਰਿਪੋਰਟਾਂ ਆ ਰਹੀਆਂ ਹਨ ਕਿ ਤਾਕਤਵਰਾਂ ਨੇ ਕਾਲੇ ਧਨ ਨੂੰ ਚਿੱਟਾ ਬਣਾਉਣ ਲਈ ਤਰ੍ਹਾਂ ਤਰ੍ਹਾਂ ਦੇ ਢੰਗ-ਤਰੀਕੇ ਅਪਣਾ ਲਏ ਹਨ। ਉੱਚ-ਬੈਂਕਰਾਂ ਅਤੇ ਕਾਰਪੋਰਟ ਖਿਲਾੜੀਆਂ ਨੇ ਇਹ ਸਾਰਾ ਕੁੱਝ ਕਰਨ ਲਈ ਹੱਥ ਮਿਲਾ ਲਏ ਹਨ। ਇਹ ਕਰਮਚਾਰੀ ਇਹ ਮੰਨਦੇ ਹਨ ਕਿ ਇਹ ਸਾਰੇ ਕੁੱਝ ਦਾ ਪੇਂਡੂ ਆਰਥਕਤਾ ਤੇ ਅਜਿਹਾ ਬੁਰਾ ਪ੍ਰਭਾਵ ਪਵੇਗਾ ਕਿ ਜਿਸਨੂੰ ਮੁੜ ਸਾਹਾਂ 'ਤੇ ਹੋਣ ਲਈ ਲੰਬਾ ਸਮਾਂ ਲੱਗੇਗਾ।"

"ਇਸੇ ਤਰ੍ਹਾਂ ਕਦੇ ਤਾਂ ਨੋਟ-ਬੰਦੀ, ਕਦੇ ਕਾਲੇ-ਧਨ ਨੂੰ ਬਾਹਰ ਲਿਆਉਣ, ਅਤੇ ਕਦੇ ਦਹਿਸ਼ਤਗਰਦਾਂ ਨੂੰ ਜਾਂਦੇ ਧਨ 'ਤੇ ਰੋਕ ਲਾਉਣ ਦੇ ਵੱਖੋ-ਵੱਖਰੇ ਬਿਆਨ ਆਉਂਦੇ ਰਹੇ। ਇਸੇ ਤਰ੍ਹਾਂ ਨੋਟ-ਬੰਦੀ ਤੋਂ ਬਾਅਦ ਕੁੱਝ ਦਿਨਾਂ ਅੰਦਰ ਹੀ ਲੋਕਾਂ ਦੀ ਕਰੰਸੀ ਦੀ ਲੋੜ ਨੂੰ ਪੂਰਾ ਕਰਨ ਦੇ ਬਿਆਨ ਵੀ ਆਉਂਦੇ ਰਹੇ। ਕਦੇ ਕਿਸੇ ਬਿਆਨ 'ਤੇ ਸਰਕਾਰ ਟਿਕਕੇ ਨਹੀਂ ਰਹਿ ਰਹੀ।"

**ਨੋਟ-ਬੰਦੀ ਦਾ ਲੋਕਾਂ 'ਤੇ ਪਿਆ ਤੇ ਪੈ ਰਿਹਾ ਪ੍ਰਭਾਵ:** ਹਕੀਕਤ ਇਹ ਹੈ ਕਿ 85 ਪ੍ਰਤੀਸ਼ਤ ਲੈਣ-ਦੇਣ ਨਕਦੀ ਦੇ ਰੂਪ 'ਚ ਹੁੰਦਾ ਹੈ। ਪਰ ਨੋਟ-ਬੰਦੀ ਰਾਹੀਂ 85 ਪ੍ਰਤੀਸ਼ਤ ਕਰੰਸੀ ਹੀ ਬੰਦ ਕਰ ਦਿੱਤੀ ਗਈ। ਇਸਨੇ ਖੇਤੀ ਸੈਕਟਰ ਸਮੇਤ ਸ਼ਹਿਰੀ ਮਿਹਨਤਕਸ਼ਾਂ ਅਤੇ ਛੋਟੇ ਅਤੇ ਦਰਮਿਆਨੇ ਕਾਰੋਬਾਰੀਆਂ ਦਾ ਲੈਣ-ਦੇਣ ਠੱਪ ਹੋਣ ਦੇ ਕਿਨਾਰੇ ਪਹੁੰਚਾ ਦਿੱਤਾ। ਜੇਕਰ ਪੇਂਡੂ ਆਰਥਕਤਾ 'ਚ

ਦੇਖੀਏ ਤਾਂ ਇਹ ਸਮਾਂ ਬੀਜ-ਬਿਜਾਈ ਦਾ ਸੀ। ਪਰ ਕੈਸ਼ ਦੀ ਥੁੜ ਨੇ ਬੀਜ, ਖਾਦਾਂ ਅਤੇ ਹੋਰ ਲਾਗਤ ਦੀਆਂ ਚੀਜ਼ਾਂ ਦੀ ਖਰੀਦੋ-ਫਰੋਖਤ ਕਰਨ ਨੂੰ ਵੱਡੀ ਪੱਧਰ 'ਤੇ ਸੀਮਤ ਕਰ ਦਿੱਤਾ। ਭਾਰਤ ਦੇ ਖੇਤੀ ਖੇਤਰ ਵਾਲੇ ਇਲਾਕਿਆਂ 'ਚ ਕਹਾਵਤ ਹੈ ਕਿ "ਖੇਤੀ ਅਤੇ ਬਿਮਾਰੀ ਇੰਤਜ਼ਾਰ ਨਹੀਂ ਕਰਦੀ, ਸ਼ਾਦੀ ਕਰਨ ਵਾਲਾ ਫਿਰ ਵੀ ਇੰਤਜ਼ਾਰ ਕਰ ਲਵੇਗਾ।" ਬਿਲਕੁਲ ਇਉਂ ਹੀ ਹੋਇਆ। ਖੇਤੀ ਖੇਤਰ ਦੇ ਸਾਰੇ ਕਾਰੋਬਾਰ ਠੱਪ ਹੋ ਕੇ ਰਹਿ ਗਏ। ਇਸ ਨੇ ਪੇਂਡੂ ਆਰਥਕਤਾ ਨਾਲ ਜੁੜੇ ਹੋਰ ਗਰੀਬਾਂ ਨੂੰ ਵੀ ਆਪਣੀ ਮਾਰ ਹੇਠ ਲੈ ਆਂਦਾ।

ਇਸੇ ਤਰ੍ਹਾਂ ਹੀ ਸ਼ਹਿਰਾਂ ਅੰਦਰ ਹੋਇਆ। ਮਿਸਾਲ ਦੇ ਤੌਰ 'ਤੇ ਪੰਜਾਬ ਅੰਦਰ "ਸਨਅਤੀ ਰਾਜਧਾਨੀ ਲੁਧਿਆਣਾ ਦੀ ਸੇਠ ਇੰਡਸਟਰੀਅਲ ਕਾਰਪੋਰੇਸ਼ਨ ਮੁਤਾਬਿਕ ਉਸਨੂੰ ਇੱਕ ਕਰੋੜ ਤਨਖਾਹ ਦੇ ਭੁਗਤਾਨ ਲਈ ਹਰ ਹਫਤੇ 50 ਹਜ਼ਾਰ ਨਗਦੀ ਦੇ ਹਿਸਾਬ ਨਾਲ ਮਹੀਨੇ ਵਿੱਚ 2 ਲੱਖ ਹੀ ਪ੍ਰਾਪਤ ਹੋਣ ਕਰਕੇ ਉਸਨੂੰ ਪੈਦਾਵਾਰ ਵਿੱਚ 70 ਫੀਸਦੀ ਕੱਟ ਲਾਉਣ ਲਈ ਮਜ਼ਬੂਰ ਹੋਣਾ ਪਿਆ। ਇਸ ਤੋਂ ਇਲਾਵਾ ਹੈਂਡਲੂਮ ਵਾਲੇ ਮਜ਼ਦੂਰਾਂ ਨੂੰ ਉਧਾਰ ਰਾਸ਼ਨ ਦੇ ਕੇ ਢੰਗ ਸਾਰ ਰਹੇ ਹਨ। ਇੱਕ ਅੰਦਾਜ਼ੇ ਮੁਤਾਬਕ ਸਾਈਕਲ ਅਤੇ ਸਟੀਲ ਸਨਅਤ ਨੂੰ ਵੀ ਪੈਦਾਵਾਰ ਵਿੱਚ 70 ਫੀਸਦੀ, ਹੌਜਰੀ ਤੇ ਟੈਕਸਟਾਈਲ ਨੂੰ 60 ਫੀਸਦੀ ਅਤੇ ਹੈਂਡਟੂਲ ਤੇ ਆਟੋਪਾਰਟਸ ਨੂੰ 40 ਫੀਸਦੀ ਕਟੌਤੀ ਕਰਨੀ ਪਈ। 10 ਲੱਖ ਤੱਕ ਦੇ ਪੈਦਾਵਾਰੀ ਅਤੇ ਲੈਣ ਦੇ ਚੱਕਰ ਵਾਲੇ ਕਾਰੋਬਾਰ ਲੱਗਭਗ ਬੰਦ ਹੀ ਹੋ ਗਏ ਹਨ। ਨਵੇਂ ਆਰਡਰ ਨਾ ਮਿਲਣ ਕਰਕੇ 13000 ਹੌਜਰੀ ਇਕਾਈਆਂ 70-80 ਫੀਸਦੀ ਪ੍ਰਭਾਵਿਤ ਹੋਈਆਂ ਹਨ। ਸਨਅਤੀ ਮਜ਼ਦੂਰ ਖਾਸ ਕਰਕੇ ਠੇਕਾ ਅਧਾਰਤ ਲੇਬਰ ਤਾਂ ਕਰੀਬ ਕਰੀਬ ਫਾਰਗ ਹੀ ਕੀਤੀ ਜਾ ਚੁੱਕੀ ਹੈ। ਪੱਛਮੀ ਬੰਗਾਲ, ਮਹਾਰਾਸ਼ਟਰ ਆਦਿ ਸਮੇਤ ਪੂਰੇ ਭਾਰਤ ਵਿੱਚ ਮਜ਼ਦੂਰ ਬੇਰੁਜਗਾਰ ਹੋ ਰਹੇ ਹਨ, ਪੈਦਾਵਾਰ ਨੂੰ ਬਰੇਕਾਂ ਲੱਗ ਗਈਆਂ ਹਨ।"

ਪੰਜਾਬੀ ਟ੍ਰਿਬਿਊਨ 20 ਦਸੰਬਰ,16 ਦੀ ਇੱਕ ਖਬਰ ਅਨੁਸਾਰ "...ਨੋਟਬੰਦੀ ਕਾਰਨ ਕੱਪੜੇ ਦੇ ਪ੍ਰੋਸੈਸਿੰਗ, ਰੰਗਾਈ ਤੇ ਬੁਣਾਈ ਦੇ ਕਾਰਖਾਨੇ ਬੰਦ ਹੋਣ ਮਗਰੋਂ ਹੁਣ ਕਿੱਲ ਤੇ ਪੇਚ ਬਣਾਉਣ ਵਾਲੀਆਂ ਅਤੇ ਹਾਰਡਵੇਅਰ ਨਾਲ ਸਬੰਧਤ ਹੋਰ ਸਨਅਤਾਂ ਬੰਦ ਹੋਣ ਕੰਢੇ ਪੁੱਜ ਗਈਆਂ ਹਨ। ਨੋਟਬੰਦੀ ਕਾਰਨ ਪੈਦਾ ਹੋਏ ਵਿਤੀ ਸੰਕਟ ਨਾਲ ਜੂਝ ਰਹੇ ਸਨਅਤਕਾਰਾਂ ਨੇ ਹੁਣ ਹਫਤੇ ਵਿੱਚ ਦੋ ਦਿਨ ਸਨਿੱਚਰਵਾਰ ਅਤੇ ਐਤਵਾਰ ਨੂੰ ਕਾਰਖਾਨੇ ਬੰਦ ਰੱਖਣੇ ਸ਼ੁਰੂ ਕਰ ਦਿੱਤੇ ਹਨ। ...ਸਨਅਤਕਾਰਾਂ ਵਿੱਚ ਅੰਮ੍ਰਿਤਸਰ ਵਾਇਰ ਡਰਾਇੰਗ ਐਸੋਸੀਏਸ਼ਨ ਅਤੇ ਹੋਰ ਐਸੋਸ਼ੀਏਸ਼ਨਾਂ ਨਾਲ ਸਬੰਧਤ ਸ਼ਹਿਰ ਵਿੱਚ ਘੱਟੋ ਘੱਟ 1000 ਤੋਂ ਵੱਧ ਯੂਨਿਟ ਚੱਲ ਰਹੇ ਹਨ। ਉਨ੍ਹਾਂ ਦੱਸਿਆ ਕਿ ਨੋਟਬੰਦੀ ਕਾਰਨ ਆਰਥਿਕ ਸੰਕਟ ਪੈਦਾ ਹੋ ਚੁੱਕਾ ਹੈ। ਬੈਂਕਾਂ ਕੋਲੋਂ ਰਕਮ ਨਾ ਮਿਲਣ ਕਾਰਨ ਕਾਰਖਾਨੇਦਾਰ ਆਪਣੇ ਕਰਮਚਾਰੀਆਂ ਨੂੰ ਤਨਖਾਹ ਦੇਣ ਤੋਂ ਅਸਮਰਥ ਹਨ। ਰਕਮ ਨਾ ਹੋਣ ਕਾਰਨ ਕਾਰਖਾਨਿਆਂ ਦੇ ਨਿੱਤ ਦੇ ਖਰਚੇ, ਘਰਾਂ ਦੇ ਖਰਚੇ, ਅਤੇ ਹੋਰ ਲੋੜੀਂਦੇ ਖਰਚੇ ਕੱਢਣੇ ਮੁਸ਼ਕਲ ਹੋ ਗਏ ਹਨ, ਜਿਸ ਕਾਰਨ ਲਗਭਗ 59 ਫੀਸਦੀ ਕਾਰਖਾਨੇ ਬੰਦ ਹੋ ਗਏ ਹਨ। ਪਰਵਾਸੀ ਕਰਮਚਾਰੀ ਘਰਾਂ ਨੂੰ ਪਰਤ ਗਏ ਹਨ। ...ਸਨਅਤਕਾਰਾਂ ਨੇ ਆਖਿਆ ਕਿ ਜੇ ਇਹ ਸਮੱਸਿਆ ਹੱਲ ਨਾ ਹੋਈ ਤਾਂ ਉਹ ਕੰਮ ਬੰਦ ਕਰਕੇ ਸੜਕਾਂ 'ਤੇ ਆ ਜਾਣਗੇ।"

ਲੁਧਿਆਣੇ ਤੋਂ ਆਪਣੇ ਸੂਬੇ ਬਿਹਾਰ ਨੂੰ ਜਾ ਰਹੇ ਇੱਕ ਮਜ਼ਦੂਰ ਦਾ ਬਿਆਨ ਟੀ.ਵੀ. ਤੇ ਟੈਲੀਕਾਸਟ ਹੋਇਆ ਜੋ ਇਉਂ ਸੀ: "ਭਾਵੇਂ ਉਨ੍ਹਾਂ ਦਾ ਬਿਹਾਰ 'ਚ ਵੀ ਕੋਈ ਕੰਮ-ਕਾਰ ਨਹੀਂ ਹੈ, ਪਰ ਉਹ ਇਸ ਲਈ ਪੰਜਾਬ 'ਚੋਂ ਜਾ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਉਜਰਤ ਦੀ ਕੋਈ ਅਦਾਇਗੀ ਨਹੀਂ ਕੀਤੀ ਜਾਂਦੀ। ਉਹ ਬਿਹਾਰ 'ਚ ਜਾ ਕੇ ਆਪਣੇ ਘਰ ਤਾਂ ਬੈਠੇ ਰਹਿਣਗੇ।" ਭਾਵ ਜਿੱਥੇ ਪਹਿਲਾਂ ਪੇਂਡੂ ਖੇਤਰ 'ਚੋਂ ਮਜ਼ਦੂਰ, ਮਜ਼ਦੂਰੀ ਦੀ ਤਲਾਸ਼ ਲਈ ਸ਼ਹਿਰਾਂ ਵੱਲ ਪਰਵਾਸ ਕਰਦੇ ਸਨ, ਨੋਟ-ਬੰਦੀ ਨੇ ਇਹ ਸਾਰਾ ਅਮਲ ਉਲਟਾ ਕਰ ਦਿੱਤਾ। ਹੁਣ ਸ਼ਹਿਰੀ ਮਜ਼ਦੂਰ ਮੁੜਕੇ ਆਪੋ-ਆਪਣੇ ਪੇਂਡੂ ਖੇਤਰਾਂ ਵੱਲ ਨੂੰ ਮੂੰਹ ਕਰ ਰਹੇ ਹਨ ਜੋ ਪਹਿਲਾਂ ਹੀ ਤਬਾਹ ਹੋਈ ਪੇਂਡੂ ਆਰਥਕਤਾ 'ਤੇ ਹੋਰ ਬੋਝ ਪਾਵੇਗੀ। ਇਸੇ ਤਰ੍ਹਾਂ ਦਾ ਅਸਰ ਬੈਂਕਾਂ 'ਤੇ ਵੀ ਹੋਇਆ।

ਥੌਮਸ ਫਰੈਂਕੋ, ਸੀਨੀਅਰ ਉਪ-ਪ੍ਰਧਾਨ, ਕੁੱਲ ਹਿੰਦ ਬੈਂਕ ਅਫਸਰ ਕਨਫੈਡਰੇਸ਼ਨ ਨੇ ਕਿਹਾ ਕਿ "ਬੈਂਕਾਂ ਨੇ ਹੋਰ ਸਾਰੇ ਕੰਮ ਮੁਅੱਤਲ ਕਰ ਦਿੱਤੇ ਹਨ। ਸਾਰਾ ਧਿਆਨ ਕੈਸ਼ ਲੈਣ-ਦੇਣ 'ਚ ਲੱਗ ਰਿਹਾ ਹੈ। ਅਸੀਂ ਜਿਹੜਾ ਕੰਮ ਕਰ ਰਹੇ ਹਾਂ ਉਹ ਸਾਰਾ ਅਜਿਹਾ ਹੈ ਜਿਨ੍ਹਾਂ ਦਾ ਬੈਂਕਾਂ ਨੂੰ ਕੋਈ ਲਾਭ ਨਹੀਂ ਮਿਲਦਾ। ਕਰਜ਼ਾ ਦੇਣ ਦਾ ਕੰਮ (lending), ਜਿਹੜਾ ਸਾਡਾ ਮੁੱਖ ਕਿੱਤਾ ਹੈਂ, ਚੱਲ ਨਹੀਂ ਰਿਹਾ।"

ਮੋਦੀ ਨੋਟਬੰਦੀ ਵਾਲੇ ਬਿਆਨ ਤੋਂ ਬਾਅਦ ਕਦੇ ਜਾਅਲੀ ਕਰੰਸੀ, ਕਾਲੇ ਧਨ ਦਾ ਖੁਰਾ-ਖੋਜ ਮਿਟਾਉਣ ਅਤੇ ਕਦੇ ਦਹਿਸ਼ਤਗਰਦਾਂ ਨੂੰ ਮਿਲ ਰਹੇ ਫੰਡਾਂ ਨੂੰ ਬੰਦ ਕਰਕੇ ਦਹਿਸ਼ਤਗਰਦੀ ਦਾ ਖਾਤਮਾ ਕਰਨ ਦੀ ਗੱਲ ਕਰਦਾ ਰਿਹਾ। ਅੰਤ ਨੂੰ ਉਹ ਕੈਸ਼-ਲੈਸ ਸੁਸਾਇਟੀ ਬਣਾਉਣ 'ਤੇ ਆ ਗਿਆ। ਭਾਵ ਕਿ ਮੋਦੀ ਅਤੇ ਉਸਦੀ ਸਰਕਾਰ ਕਿਸੇ ਇੱਕ ਨਿਸ਼ਾਨੇ 'ਤੇ ਖੜ੍ਹਨ ਦੀ ਥਾਂ ਹਰ ਰੋਜ਼ ਲਾਟੂ ਵਾਂਗ ਘੁੰਮਕੇ ਕੋਈ ਨਵੇਂ ਤੋਂ ਨਵਾਂ ਨਿਸ਼ਾਨਾ ਦੱਸਦੀ ਆ ਰਹੀ ਹੈ।

**ਕੈਸ਼-ਲੈਸ ਸੁਸਾਇਟੀ:** ਹੁਣ ਸਰਕਾਰ ਬਿਆਨ ਦੇ ਰਹੀ ਹੈ ਕਿ ਸਰਕਾਰ ਸਾਡੇ ਸਮਾਜ ਨੂੰ ਕੈਸ਼-ਲੈਸ ਬਣਾਉਣ ਦਾ ਨਿਸ਼ਾਨਾ ਰੱਖ ਰਹੀ ਹੈ। ਭਾਵ ਤੁਹਾਨੂੰ ਸਿਰਫ ਆਪਣੇ ਮੋਬਾਈਲਾਂ, ਪੇਟੀਐਮ, ਅਤੇ ਹੋਰ ਤਰ੍ਹਾਂ ਤਰ੍ਹਾਂ ਦੇ ਜੰਤਰਾਂ ਰਾਹੀਂ ਹੀ ਅਦਾਇਗੀ ਕਰਨ ਦੀ ਸਹੂਲਤ ਹੋ ਜਾਵੇਗੀ। ਤੁਹਾਨੂੰ ਕੈਸ਼ ਰੱਖਣ ਦੀ ਕੋਈ ਲੋੜ ਨਹੀਂ ਰਹੇਗੀ। ਨੋਟ-ਬੰਦੀ ਦੇ ਐਲਾਨ ਤੋਂ ਫੌਰੀ ਬਾਅਦ ਪੇਟੀਐਮ ਨੇ ਪੂਰਾ ਇੱਕ ਸਫੇ ਦਾ ਇਸ਼ਤਿਹਾਰ ਦਿੱਤਾ ਸੀ। ਹਰ ਇੱਕ ਨੂੰ ਪਤਾ ਹੈ ਕਿ ਇਹੋ-ਜਿਹੀਆਂ ਕੰਪਨੀਆਂ ਪੈਸਾ, ਸਿਰਫ ਮੁਨਾਫਾ ਕਮਾਉਣ ਵਾਸਤੇ ਹੀ ਲਾਉਂਦੀਆਂ ਹਨ। ਪੇਟੀਐਮ ਦਾ ਇਸ਼ਤਿਹਾਰ ਦੇਣਾ

ਹੀ ਆਪਣੇ ਆਪ ’ਚ ਜ਼ਾਹਰ ਕਰਦਾ ਹੈ ਕਿ ਕੈਸ਼-ਲੈਸ ਆਰਥਿਕਤਾ ਦਾ ਇਨ੍ਹਾਂ ਵੱਡੀਆਂ ਕੰਪਨੀਆਂ ਨੂੰ ਹੀ ਫਾਇਦਾ ਹੋਣਾ ਹੈ ਜਿੰਨਾਂ ਨੇ ਲੋਕਾਂ ਦੀ ਆਈ-ਚਲਾਈ ਕਰਨ ਲਈ ਹਰ ਤਰ੍ਹਾਂ ਦੀ ਸੇਵਾ ਦੇਣੀ ਹੈ। ਇਸ ਨਾਲ ਆਮ ਲੋਕਾਂ ’ਤੇ ਵਾਧੂ ਦਾ ਬੋਝ ਪੈਣਾ ਹੈ। ਇੱਕ ਮਿਸਾਲ ਲਵੋ। ਜੇਕਰ ਕੋਈ ਖਰੀਦਦਾਰ 100 ਰੁਪੈ ਦੀ ਕੋਈ ਵਸਤ ਖਰੀਦਦਾ ਹੈ ਤਾਂ ਉਸ ਉੱਤੇ ਉਹ ਹੀ ਟੈਕਸ ਦੇਵੇਗਾ ਜਿਹੜਾ ਸਰਕਾਰ ਨੇ ਲਗਾਇਆ ਹੋਵੇਗਾ। ਪਰ ਜੇਕਰ ਉਹ ਡਿਜੀਟਲ ਦਾ ਢੰਗ ਅਪਣਾਵੇਗਾ ਤਾਂ ਉਹ ਸੇਵਾ ਪ੍ਰਦਾਨ ਕਰਨ ਵਾਲੀ ਕੰਪਨੀ ਆਪਣੀ ਸੇਵਾ ਦਾ ਟੈਕਸ ਅਲੱਗ ਲਵੇਗੀ। ਇਸ ਤਰ੍ਹਾਂ ਨਾਲ ਹਰ ਖਰੀਦਦਾਰ ਨੂੰ ਦੋਹਰੇ ਟੈਕਸ ਅਦਾ ਕਰਨੇ ਪੈਣਗੇ। ਇਹ ਸੇਵਾ ਟੈਕਸ ਦਾ ਫਾਇਦਾ ਵੱਡੀਆਂ ਕੰਪਨੀਆਂ ਨੂੰ ਜਾਵੇਗਾ। ਇਸ ਤਰ੍ਹਾਂ ਨਾਲ ਭਾਵੇਂ ਇਹ ਲੁਭਾਉਣਾ ਨਾਹਰਾ ਹੈ ਪਰ ਇਸਦਾ ਅਸਲ ਮਕਸਦ ਪੂੰਜੀਪਤੀਆਂ ਦੀਆਂ ਕੰਪਨੀਆਂ ਨੂੰ ਹੀ ਫਾਇਦਾ ਪਹੁੰਚਾਉਣਾ ਹੈ।

**ਨੋਟ-ਬੰਦੀ ਦਾ ਅਸਲੀ ਕਾਰਨ:** ਹੁਣ ਸਵਾਲ ਇਹ ਖੜ੍ਹਾ ਹੁੰਦਾ ਹੈ ਕਿ ਨਾ ਤਾਂ ਇਸਦਾ ਮਕਸਦ ਜਾਅਲੀ ਕਰੰਸੀ ਨੂੰ ਖਤਮ ਕਰਨ ਦਾ ਹੈ ਅਤੇ ਨਾ ਹੀ ਕਾਲੇ ਧਨ ਨੂੰ ਬਾਹਰ ਲਿਆਉਣ ਦਾ ਹੈ, ਫਿਰ ਇਹ ਨੋਟ-ਬੰਦੀ ਪਿੱਛੇ ਕੰਮ ਕਰਦੇ ਜੜ੍ਹ-ਕਾਰਨ ਦੇਖਣ ਦੀ ਲੋੜ ਹੈ। ਇਸ ਲਈ ਸਾਨੂੰ ਪਹਿਲਾਂ ਭਾਰਤੀ ਆਰਥਕਤਾ ਦੇ ਉਤਰਾਅ-ਚੜ੍ਹਾਵਾਂ ਨੂੰ ਦੇਖਣਾ ਪਵੇਗਾ। ਇਸ ਸਬੰਧੀ ਚਾਰ ਵੱਡੇ ਫੈਕਟਰ ਰੋਲ ਅਦਾ ਕਰ ਰਹੇ ਹਨ। ਹੇਠ ਦੇਖੋ:

ਪਹਿਲਾ, ਐਨ.ਪੀ.ਏ.* ਵਧਕੇ 5,41,763 ਕਰੋੜ ਤੱਕ ਪਹੁੰਚ ਗਿਆ ਸੀ।

ਦੂਸਰਾ, 2015 ’ਚ ਵਿਦੇਸ਼ੀ ਕਰਜ਼ੇ ਦਾ ਵਿਆਜ ਉਤਾਰਨ ਲਈ 88,00 ਕਰੋੜ ਡਾਲਰ ਤੱਕ ਪਹੁੰਚ ਗਈ ਸੀ। ਅਤੇ 2016 ਤੱਕ ਇਸ ਵਿੱਚ 1000 ਕਰੋੜ ਡਾਲਰ ਦਾ ਹੋਰ ਵਾਧਾ ਹੋ ਕੇ 98,00 ਕਰੋੜ ਡਾਲਰ ਹੋ ਗਈ ਸੀ।

ਤੀਸਰਾ, ਰਾਜਾਂ ਅਤੇ ਕੇਂਦਰ ਦੇ ਮਿਲੀ-ਜੁਲੀ ਆਮਦਨ ਤੇ ਖਰਚਿਆਂ ਦਾ ਪਾੜਾ ਬਹੁਤ ਜ਼ਿਆਦਾ ਵਧ ਰਿਹਾ ਸੀ। 2015 ’ਚ 13500 ਕਰੋੜ ਡਾਲਰ ਸੀ ਜਿਹੜਾ ਕਿ 2016 ਤੱਕ ਇਹ ਵਧਕੇ 14,000 ਕਰੋੜ ਡਾਲਰ ਹੋ ਗਿਆ।

ਚੌਥਾ, ਭਾਰਤ ਦਾ ਵਪਾਰਕ ਘਾਟਾ ਪਿਛਲੇ ਪੰਜ ਸਾਲਾਂ ਤੋਂ ਲਗਾਤਾਰ 12,000 ਕਰੋੜ ਡਾਲਰ ਚਲਿਆ ਆ ਰਿਹਾ ਹੈ।

ਉਪਰੋਕਤ ਚਾਰੇ ਫੈਕਟਰ 2015 ਤੱਕ ਹੀ ਆਪਣੇ ਸਿਖਰ ’ਤੇ ਪਹੁੰਚ ਗਏ ਸਨ। ਇਨ੍ਹਾਂ ਕਰਕੇ ਭਾਰਤ ਅੰਦਰ ਵਿਦੇਸ਼ੀ ਪੂੰਜੀ ਦਾ ਨਿਵੇਸ਼ ਸੁੰਗੜ ਰਿਹਾ ਸੀ। ਇਸੇ ਪ੍ਰਸੰਗ ’ਚ ਹੀ ਇਹ ਗੱਲ ਸਮਝ ਆ ਸਕਦੀ ਹੈ ਕਿ ਮੋਦੀ ਦੁਨੀਆਂ ਭਰ ਦੇ ਦੇਸਾਂ ਦੇ ਦੌਰਿਆਂ ’ਤੇ ਕਿਉਂ ਚੜ੍ਹਿਆ ਰਿਹਾ। ਭਾਵੇਂ ਬਾਹਰਲੀ ਪੂੰਜੀ ਨੇ ਵੀ ਸਾਡੇ ਲੋਕਾਂ ਨੂੰ ਕੋਈ ਰਾਹਤ ਨਹੀਂ ਦੇਣੀ ਸੀ, ਸਗੋਂ ਚੂੰਡਣਾ ਹੀ ਚੂੰਡਣਾ ਸੀ। ਪਰ ਫਿਰ ਵੀ ਮੋਦੀ ਨੂੰ ਇਹ ਸੀ ਕਿ ਇਸ ਨਾਲ ਵਕਤੀ ਤੌਰ ’ਤੇ ਸਰਕਾਰ ਨੂੰ ਰਾਹਤ ਮਿਲ ਸਕਦੀ ਹੈ। ਵੱਖੋ-ਵੱਖਰੇ ਖੇਤਰਾਂ ਦੇ ਪੈਦਾਵਾਰ ਦੇ ਵਾਧੇ ਦੀ ਦਰ ਖੜੋਤ ਵੱਲ ਨੂੰ ਜਾ ਰਹੀ ਸੀ। ਕਰਿਸਲ ਨੇ ਥੋੜਾ ਸਮਾਂ ਪਹਿਲਾਂ 192 ਕੰਪਨੀਆਂ ਦਾ ਸਰਵੇਖਣ ਕੀਤਾ ਸੀ। ਉਸ ਮੁਤਾਬਕ 45 ਪ੍ਰਤੀਸ਼ਤ ਉਹ ਸਾਰੀ ਕੰਪਨੀਆਂ, ਜੋ ਭਾਰਤ ਦੇ ਕੌਮੀ ਸਟਾਕ ਐਕਸਚੇਂਜ ’ਚ ਦਰਜ ਹਨ, ਉਨ੍ਹਾਂ ਦੇ ਖਰਚਿਆਂ ’ਚ 11 ਪ੍ਰਤੀਸ਼ਤ ਦੀ ਕਮੀ ਆ ਰਹੀ ਸੀ ਭਾਵ ਕਿ ਕੰਪਨੀਆਂ ਘੱਟ ਲਾਗਤ ਕਰ ਰਹੀਆਂ ਸਨ। ਇਸੇ ਤਰ੍ਹਾਂ 2015 ਦੇ ਅਪ੍ਰੈਲ ਤੋਂ ਜੁਲਾਈ ਦੇ ਮਹੀਨਿਆਂ ਦੌਰਾਨ ਭਾਰਤ ਦੀਆਂ ਬਰਾਮਦਾਂ ਵਿੱਚ 15 ਪ੍ਰਤੀਸ਼ਤ ਦੀ ਗਿਰਾਵਟ ਆ ਗਈ।

ਪਿਛਲੇ ਦਹਾਕੇ ਦੌਰਾਨ ਰੀਅਲ ਅਸਟੇਟ ਦੀਆਂ ਕੀਮਤਾਂ ’ਚ ਹੋਇਆ ਭਾਰੀ ਵਾਧਾ ਇੱਕ ਵਕਤੀ ਉਛਾਲ ਸੀ। ਰਹਾਇਸ਼ ਪ੍ਰਾਪਰਟੀ ਪ੍ਰਾਈਸ-ਇੰਡੈਕਸ ’ਚ 60 ਪ੍ਰਤੀਸ਼ਤ ਵਾਧਾ ਹੋਇਆ ਦਿਖਾਇਆ ਗਿਆ ਹੈ। ਪਰ ਹਕੀਕਤ ਇਹ ਹੈ ਕਿ ਪਿਛਲੇ ਕੁਝ ਕੁ ਸਾਲਾਂ ਤੋਂ ਰੀਅਲ ਅਸਟੇਟ ਦੀ ਦੌਲਤ ’ਚ ਆਈ ਇਹ ਗਿਰਾਵਟ ਬੁਲਬਲੇ ਦੇ ਇੱਕ-ਦਮ ਫੁੱਲਣ ਅਤੇ ਇਸਦੀ ਫੂਕ ਨਿਕਲਦੀ ਜਾਣ ਨਾਲ ਜੁੜੀ ਹੋਈ ਹੈ। ਸਨਅਤੀ ਪੈਦਾਵਾਰੀ ਅੰਕ 12 ਫੀ ਸਦੀ ਤੋਂ ਘਟਕੇ 3.8 ਫੀ ਸਦੀ ’ਤੇ ਆ ਗਿਆ।

ਆਰਥਕਤਾ ਦੇ ਵੱਖੋ-ਵੱਖਰੇ ਕੁੰਜੀਵਤ ਸੈਕਟਰਾਂ ’ਚ ਆਈ ਉਪਰੋਕਤ ਨਿਘਾਰ ਵਾਲੀ ਹਾਲਤ ਨੂੰ ਮੋਦੀ ਦੀ ਕੇਂਦਰੀ ਸਰਕਾਰ ਨੇ ਨਾ ਹੀ 2015 ਦੇ ਬੱਜਟ ’ਚ ਅਤੇ ਨਾ ਹੀ 2016 ਦੇ ਪੇਸ਼ ਕੀਤੇ ਬੱਜਟ ’ਚ ਕਿਸੇ ਤਰ੍ਹਾਂ ਵੀ ਜ਼ਾਹਰ ਕੀਤਾ। ਸਗੋਂ ਆਰਥਕਤਾ ਨਾਲ ਸਬੰਧਤ ਅੰਕੜਿਆਂ ਦੀ ਵੱਡੀ ਹੇਰ-ਫੇਰ ਕਰਦੇ ਹੋਏ ਕੁੱਲ ਘਰੇਲੂ ਉਤਪਾਦ ਵਿੱਚ 7 ਫੀ ਸਦੀ ਤੋਂ ਵੱਧ ਵਧਾਰਾ ਦਿਖਾਇਆ। ਆਰਥਕਤਾ ਦੀ ਇਸ ਮਾੜੀ ਹਾਲਤ ਦੇ ਚੱਲਦਿਆਂ ਮੋਦੀ ਸਰਕਾਰ ਨੇ ਪਿਛਲੇ ਢਾਈ ਸਾਲਾਂ ਦੇ ਸਮੇਂ ਦੌਰਾਨ ਸਕਿੱਲ ਇੰਡੀਆ, ਸਟਾਰਟ-ਅਪ ਇੰਡੀਆ, ਜਨ ਧਨ ਸ਼ਾਈਨਿੰਗ ਇੰਡੀਆ ਦੇ ਤਹਿਤ ਐਲ.ਈ.ਡੀ. ਦੇ ਬੱਲਬ ਖਰੀਦ ਦੀ ਯੋਜਨਾ, ਐਲ.ਪੀ.ਜੀ. ਦੇ ਦੋ ਕਰੋੜ ਸਲੰਡਰ ਗਰੀਬਾਂ ਨੂੰ ਦੇਣ, ਮਨਰੇਗਾ ਨੂੰ ਚਾਲੂ ਰੱਖਣ ਦੀ ਮਜ਼ਬੂਰੀ, ਸਵੱਸ਼ ਭਾਰਤ, ਮੇਕ-ਇਨ-ਇੰਡੀਆ ਵਰਗੀਆਂ ਸਕੀਮਾਂ ਚਾਲੂ ਕੀਤੀਆਂ। ਸਕੀਮਾਂ ਨੂੰ ਵੀ ਭਾਰੀ ਖਰਚਿਆਂ ਦੀ ਲੋੜ ਸੀ। ਸੋ ਉਪਰੋਕਤ ਜ਼ਿਕਰ ਕੀਤੇ ਚਾਰ ਫੈਕਟਰਾਂ ਤੋਂ ਪਤਾ ਚੱਲਦਾ ਹੈ ਕਿ ਭਾਰਤੀ ਆਰਥਕਤਾ ਦੀ ਮਾੜੀ ਹਾਲਤ ਬਣੀ ਹੋਈ ਸੀ। ਦੂਸਰੇ ਪਾਸੇ ਐਲਾਨੀਆਂ ਸਕੀਮਾਂ ਦੇ ਵੱਡੇ ਖਰਚਿਆਂ ਦਾ ਬੋਝ ਪਿਆ ਹੋਇਆ ਸੀ। ਅਜਿਹੀ ਹਾਲਤ ਦੇ ਚੱਲਦਿਆਂ ਖਰਚੇ ਪੂਰੇ ਕਰਨ ਦਾ ਇੱਕੋ ਇੱਕ ਸੋਮਾ ਭਾਰਤੀ ਸਰਕਾਰ ਦੇ ਪਬਲਿਕ ਸੈਕਟਰ ਦੇ ਬੈਂਕ ਹੀ ਹੋ ਸਕਦੇ ਸਨ। ਪਰ ਬੈਂਕਾਂ ਦੀ ਹਾਲਤ ਇਹ ਸੀ ਕਿ ਐਨ.ਪੀ.ਏ. ਕਰਕੇ ਕੈਸ਼ ਦੇ ਪੱਖ ਤੋਂ ਉਹ ਜਾਮ (dry) ਹੋਏ ਪਏ ਸਨ। ਹੁਣ ਇੱਥੇ ਹਕੂਮਤ ਦੇ ਲੋਕ-ਪੱਖੀ ਹੋਣ ਜਾਂ ਪੂੰਜੀਵਤ-ਪੱਖੀ ਹੋਣ ਦਾ ਕਿਰਦਾਰ ਸਾਹਮਣੇ ਆ ਜਾਂਦਾ ਹੈ। ਕਿਉਂਕਿ ਦੋ ਵਿਰੋਧੀ ਜਮਾਤਾਂ

***N.P.A. (Non Performing Assets)** - ਇਹ ਬੈਂਕਾਂ ਵੱਲੋਂ ਦਿੱਤਾ ਉਹ ਕਰਜਾ ਹੁੰਦਾ ਹੈ ਜੋ ਮੁੜ ਨਹੀਂ ਰਿਹਾ ਹੁੰਦਾ ਜਾਂ ਇਝ ਕਹਿ ਲਵੋ ਕਿ ਵੱਡੇ ਘਰਾਣੇ ਮੋੜ ਨਹੀਂ ਰਹੇ ਹੁੰਦੇ। ਇਸ ਨੂੰ **Dead Loans** ਵੀ ਕਿਹਾ ਜਾਂਦਾ ਹੈ। ਸਰਕਾਰਾਂ ਵੱਡੇ ਘਰਾਣਿਆਂ ਨੂੰ ਕਰਜ਼ ਮੁਕਤ ਕਰਨ ਲਈ ਇਸ ’ਤੇ ਲੀਕ ਮਾਰਦਿਆਂ ਇਸਨੂੰ ਵੱਟੇ-ਖਾਤੇ ਪਾ ਦਿੰਦੀਆਂ ਹਨ।

ਦਾ ਸੁਧਾਰ ਨਹੀਂ ਹੋ ਸਕਦਾ। ਇੱਕ ਦਾ ਨੁਕਸਾਨ ਕਰਕੇ ਹੀ ਦੂਸਰੇ ਦਾ ਸੁਧਾਰ ਹੋ ਸਕਦਾ ਹੈ। ਹੁਣ ਮੋਦੀ ਦੀ ਕਾਰਗੁਜ਼ਾਰੀ ਦੇਖੋ।

ਐਨ.ਪੀ.ਏ. ਦੇ ਰੂਪ 'ਚ ਜੋ ਕਰਜ਼ੇ ਹਨ, ਜੋ ਕਿ ਮਾਰਚ, 2016 ਤੱਕ 5,41,763 ਕਰੋੜ ਰੁਪੈ ਹੋ ਗਿਆ ਸੀ, ਜਿਸ 'ਚ ਬਹੁਤ ਵੱਡਾ ਹਿੱਸਾ ਕਾਰਪੋਰੇਟ ਘਰਾਣਿਆਂ ਦਾ ਹੈ ਅਤੇ ਇਸ 'ਚੋਂ ਵੱਡਾ ਹਿੱਸਾ ਪਬਲਿਕ ਸੈਕਟਰ ਦੇ ਬੈਂਕਾਂ ਦਾ ਹੈ। ਜੇ ਤਾਂ ਮੋਦੀ ਸਰਕਾਰ ਲੋਕ-ਪੱਖੀ ਹੁੰਦੀ ਤਾਂ ਸਹੀ ਰਾਹ ਇਹ ਸੀ ਕਿ ਕਾਰਪੋਰੇਟ ਘਰਾਣਿਆਂ ਦੇ ਐਨ.ਪੀ.ਏ. ਦੀ ਉਗਰਾਹੀ ਲਈ ਉਨ੍ਹਾਂ ਘਰਾਣਿਆਂ ਦੇ ਨਟ ਕਸੇ ਜਾਂਦੇ ਅਤੇ ਬੈਂਕਾਂ ਦੀ ਹਾਲਤ ਨੂੰ ਸੁਧਾਰਕੇ ਚਾਲੂ ਕੀਤਾ ਜਾਂਦਾ। ਪਰ ਕਿਉਂਕਿ ਭਾਜਪਾ ਸਰਕਾਰ ਤਾਂ ਕਾਰਪੋਰੇਟਾਂ ਦੇ ਹਿਤਾਂ ਦੀ ਰਖਵਾਲੀ ਅਤੇ ਵਧਾਉਣ ਵਾਲੀ ਹੈ। ਇਸ ਦੀਆਂ ਮਿਸਾਲਾਂ ਇਹ ਹਨ ਕਿ ਇਸ ਸਰਕਾਰ ਨੇ ਕਿੰਗਫਿਸ਼ਰ ਦੇ ਵਿਜੇ ਮਾਲੀਆ ਦੇ 1201 ਕਰੋੜ ਸਮੇਤ 7016 ਕਰੋੜ ਤਾਂ ਵੱਟੇ ਖਾਤੇ ਪਾ ਦਿੱਤੇ। ਮੋਦੀ ਨੇ ਆਪਣੇ ਦੋਸਤ ਅੰਡਾਨੀ ਨੂੰ ਆਸਟਰੇਲੀਆ ਵਿੱਚ ਖਣਨ ਲਈ 6000 ਕਰੋੜ ਦਾ ਕਰਜ਼ਾ ਮਨਜ਼ੂਰ ਕਰ ਦਿੱਤਾ, ਜਦੋਂ ਕਿ ਉਸ ਵੱਲ ਪਹਿਲਾਂ ਹੀ 70,000 ਕਰੋੜ ਦੇ ਕਰੀਬ ਕਰਜ਼ਾ ਹੈ। ਸੋ ਪੂੰਜੀਪਤੀਆਂ ਦੀ ਨੁਮਾਇੰਦਗੀ ਕਰਨ ਵਾਲੀ ਸਰਕਾਰ ਉਨ੍ਹਾਂ ਦੇ ਹਿਤਾਂ ਦੇ ਵਿਰੁੱਧ ਨਹੀਂ ਜਾ ਸਕਦੀ।

ਇਸ ਲਈ ਮੋਦੀ ਨੇ ਬੈਂਕਾਂ ਨੂੰ ਸਾਹਾਂ 'ਤੇ ਲਿਆਉਣ ਲਈ ਨੋਟ-ਬੰਦੀ ਦਾ ਲੋਕ-ਵਿਰੋਧੀ ਰਾਹ ਚੁਣਿਆ ਅਤੇ ਸਾਰੇ ਕਾਸੇ ਦਾ ਬੋਝ ਆਮ ਲੋਕਾਂ 'ਤੇ ਹੀ ਪਾ ਦਿੱਤਾ। ਲੋਕਾਂ ਦੀ ਨਗਦੀ ਨੂੰ ਬੈਂਕਾਂ 'ਚ ਜਮ੍ਹਾਂ ਕਰਾਵਾਕੇ ਉਨ੍ਹਾਂ ਨੂੰ ਚਾਲੂ ਰੱਖਣ ਦਾ ਰਸਤਾ ਚੁਣਿਆ ਭਾਵੇਂ ਕਿ ਬਹਾਨੇ ਕਾਲੇ-ਧਨ ਅਤੇ ਹੋਰ ਤਰ੍ਹਾਂ ਤਰ੍ਹਾਂ ਦੇ ਬਣਾ ਗਏ। ਨੋਟ-ਬੰਦੀ ਕਰਕੇ ਸੁਸਾਇਟੀ ਨੂੰ ਕੈਸ਼-ਲੈਸ ਬਣਾਉਣ ਦਾ ਮਕਸਦ ਵੀ ਪੂੰਜੀਪਤੀਆਂ ਨੂੰ ਫਾਇਦਾ ਪਹੁੰਚਾਉਣ ਵਾਲਾ ਹੈ ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ। ਭਾਵੇਂ ਹਕੂਮਤ ਨੋਟ-ਬੰਦੀ ਨੂੰ ਇੱਕ ਸੁਧਾਰ ਦੇ ਰੂਪ 'ਚ ਪੇਸ਼ ਕਰ ਰਹੀ ਹੈ। ਇਹ ਸੁਧਾਰ ਅਜਿਹਾ ਹੈ ਜਿਸ ਨਾਲ ਹਕੂਮਤ ਦਾ ਫਾਸ਼ੀ ਜ਼ਬਰ ਜੁੜਿਆ ਹੋਇਆ ਹੈ। ਕਈ ਵਾਰੀ ਇਹ ਜ਼ਬਰ ਸਮਝ ਨਹੀਂ ਆਉਂਦਾ ਕਿਉਂਕਿ ਆਮ ਤੌਰ 'ਤੇ ਜ਼ਬਰ ਲਾਠੀਚਾਰਜ, ਗੋਲੀ ਜਾਂ ਕਿਸੇ ਕਿਸਮ ਦੇ ਹੋਰ ਸਰੀਰਕ ਤਸੀਹਿਆਂ ਨੂੰ ਹੀ ਸਮਝ ਲਿਆ ਜਾਂਦਾ ਹੈ। ਪਰ ਇਹ ਤਾਂ ਜਬਰ ਦਾ ਉੱਘੜਵਾਂ ਵਹਿਸ਼ੀ ਰੂਪ ਹੁੰਦਾ ਹੈ। ਨੋਟ-ਬੰਦੀ ਦਾ ਮਾਨਸਿਕ ਅਤੇ ਸਰੀਰਕ ਪੀੜਾ ਦੇ ਰੂਪ 'ਚ ਚੱਲ ਰਿਹਾ ਜ਼ਬਰ ਕਿਵੇਂ ਹੈ ?, ਇਸਦੀ ਪ੍ਰਤੱਖ ਉਦਾਹਰਣ ਲਾਈਨਾਂ 'ਚ ਖੜ੍ਹੇ ਲੋਕਾਂ ਦੀਆਂ ਮੌਤਾਂ ਦਾ ਹੋਣਾ ਜਾਂ ਨਕਦੀ ਨਾ ਮਿਲਣ ਕਰਕੇ ਖੁਦਕੁਸ਼ੀਆਂ ਕਰਨਾ ਹੈ, ਜਿੰਨਾ ਦੀ ਗਿਣਤੀ 100 ਦੇ ਕਰੀਬ ਬਣਦੀ ਹੈ। ਇਸਤੋਂ ਇਲਾਵਾ ਮਾਨਸਿਕ ਪੀੜਾ ਦਾ ਇੱਕ ਰੂਪ ਇਹ ਵੀ ਹੈ ਕਿ ਜਿਹੜੇ ਮਿਹਨਤੀ ਲੋਕਾਂ ਨੇ ਕਮਾਈ ਕਰਕੇ ਕੁੱਝ ਨਾ ਕੁੱਝ ਪੈਸੇ ਜਮ੍ਹਾਂ ਕੀਤੇ ਹੋਏ ਸਨ, ਉਹ ਚਾਹੇ ਬੈਂਕਾਂ 'ਚ ਜਮਾਂ ਕਰਵਾਏ ਸਨ ਚਾਹੇ ਆਪਣੇ ਕੋਲ ਸਨ, ਉਨ੍ਹਾਂ 'ਤੇ ਉਨ੍ਹਾਂ ਦਾ ਅਧਿਕਾਰ ਖਤਮ ਕਰਕੇ ਹਕੂਮਤ ਨੇ ਆਪਣੇ ਹੱਥ ਲੈ ਲਿਆ। ਕਮਾਈ ਨਾਲ ਜੋੜਕੇ ਬੈਂਕਾਂ 'ਚ ਜਮ੍ਹਾਂ ਕਰਵਾਏ ਪੈਸੇ ਲੈਣ ਲਈ ਲੋਕਾਂ ਨੂੰ ਲਾਈਨਾਂ 'ਚ ਖੜ੍ਹਾ ਦਿੱਤਾ। ਇਸ ਤੋਂ ਇਲਾਵਾ ਲੋਕਾਂ ਦੇ ਆਪਸੀ ਲੈਣ-ਦੇਣ ਵਾਲੇ ਸਬੰਧਾਂ 'ਚ ਵੀ ਵਿਗਾੜ ਪੈਦਾ ਕਰ ਦਿੱਤਾ। ਇਸ ਨਾਲ ਵੱਡੀ ਪੱਧਰ 'ਤੇ ਲੋਕਾਂ ਨੂੰ ਮਾਨਸਿਕ ਪੀੜਾ ਦਾ ਸੰਤਾਪ ਝੱਲਣਾ ਪਿਆ।

ਫਰੰਟ ਲਾਈਨ ਨੇ ਜਾਰਜ ਉਰਵਿਲ ਦਾ ਇੱਕ ਹਵਾਲਾ ਦਿੰਦਿਆਂ ਲਿਖਿਆ ਕਿ ਉਸਨੇ ਇੱਕ ਵਾਰੀਂ ਲਿਖਿਆ ਸੀ ਕਿ ਸਾਡੇ ਸਮਿਆਂ 'ਚ ਸਿਆਸੀ ਤਕਰੀਰ ਅਤੇ ਲਿਖਤਾਂ ਜ਼ਿਆਦਾਤਰ ਉਹ ਹੁੰਦੀਆਂ ਹਨ ਜਿਹੜੀਆਂ ਗੈਰ-ਵਾਜ਼ਬ ਨੂੰ ਵਾਜ਼ਬ ਠਹਿਰਾਉਂਦੀਆਂ ਹਨ। ਇਸ ਦੀ ਸ਼ਕਲ ਅਜਿਹੀ ਵਹਿਸ਼ੀ ਦਲੀਲਬਾਜ਼ੀ ਹੁੰਦੀ ਹੈ, ਜਿਹੜੀ ਲੋਕਾਂ ਨੂੰ ਵਲੂੰਧਰ ਕੇ ਰੱਖ ਦਿੰਦੀ ਹੈ। ਖੇਤੀਬਾੜੀ ਮੰਤਰੀ ਰਾਧਾ ਮੋਹਨ ਸਿੰਘ ਨੇ ਨੋਟ-ਬੰਦੀ ਦੇ ਹੱਕ 'ਚ ਅਜਿਹੀ ਹੀ ਦਲੀਲਬਾਜੀ ਰਾਹੀਂ ਲੋਕਾਂ 'ਤੇ ਹੱਲਾ ਕੀਤਾ ਹੈ। ਉਸਨੇ ਕਿਹਾ ਕਿ 75 ਪ੍ਰਤੀਸ਼ਤ ਪੇਂਡੂ ਲੋਕਾਂ 'ਤੇ ਨੋਟ-ਬੰਦੀ ਦਾ ਕੋਈ ਅਸਰ ਨਹੀਂ ਪਿਆ। ਪੇਂਡੂ ਆਰਥਿਕਤਾ ਵਿੱਚ 80 ਪ੍ਰਤੀਸ਼ਤ ਲੋਕ 50 ਤੇ 100 ਦੇ ਨੋਟ ਨੂੰ ਸਥਾਨਕ ਮੰਡੀਆਂ ਵਿੱਚ ਲਿਜਾਂਦੇ ਹਨ ਅਤੇ ਲੈਣ-ਦੇਣ ਕਰਦੇ ਹਨ। ਸਿਰਫ 2 ਤੋਂ 3 ਪ੍ਰਤੀਸ਼ਤ ਲੋਕ ਹੀ ਵੱਡੇ ਭਾਵ ਪੰਜ ਸੌ ਅਤੇ ਹਜ਼ਾਰ ਦੇ ਨੋਟ ਵਰਤੋਂ 'ਚ ਲਿਆਉਂਦੇ ਹਨ। ਮੋਦੀ ਵੀ ਇਸ ਤਰ੍ਹਾਂ ਦੀ ਬਿਆਨਬਾਜ਼ੀ ਕਰ ਰਿਹਾ ਹੈ।

ਮੁਕਦੀ ਗੱਲ, ਇਹ ਕਿ ਉਪਰੋਕਤ ਗਿਣਾਏ ਚਾਰੇ ਫੈਕਟਰਾਂ 'ਤੇ ਨੋਟ ਬੰਦੀ ਦਾ ਕੋਈ ਹਾਂ-ਪੱਖੀ ਪ੍ਰਭਾਵ ਨਹੀਂ ਪਵੇਗਾ ਬਲਕਿ ਇਸ ਨਾਲ ਤਾਂ ਸੰਕਟ ਹੋਰ ਡੂੰਘਾ ਹੋਵੇਗਾ। ਇਸ ਲਈ ਨੋਟ-ਬੰਦੀ ਭਾਰਤ ਦੀ ਆਰਥਕਤਾ ਨੂੰ ਤਬਾਹੀ ਵੱਲ ਲਿਜਾਵੇਗੀ ਅਤੇ ਕਾਰਪੋਰੇਟ ਘਰਾਣਿਆਂ ਦੀਆਂ ਤਿਜੌਰੀਆਂ 'ਚ ਹੋਰ ਵਾਧਾ ਕਰੇਗੀ। ਇਸ ਨਾਲ ਜਿੱਥੇ ਲੋਕਾਂ 'ਚ ਬੇਚੈਨੀ ਅਤੇ ਰੋਹ ਪੈਦਾ ਹੋਵੇਗਾ ਉੱਥੇ ਹਕੂਮਤ ਹੋਰ ਵੱਧ ਜ਼ਾਬਰ ਕਦਮਾਂ 'ਤੇ ਚੱਲੇਗੀ। ਇਸ ਲਈ ਭਵਿੱਖ 'ਚ ਹਕੂਮਤੀ ਜ਼ਬਰ ਵਧਣ ਦੀਆਂ ਬਹੁਤ ਜ਼ਿਆਦਾ ਸੰਭਾਵਨਾਵਾਂ ਮੌਜੂਦ ਹਨ ਅਤੇ ਇਹ ਲੋਕ-ਪੱਖੀ ਤਾਕਤਾਂ ਲਈ ਇੱਕ ਚੁਣੌਤੀ ਵੀ ਹੈ। 98769-53561


**ਸ੍ਰੋਤ:**

ਫਰੰਟ ਲਾਈਨ: ਦਸੰਬਰ, 9 ਤੇ 16 (2016)
ਰੈਡ ਸਟਾਰ, ਦਸੰਬਰ, 16 (2016)
ਪੰਜਾਬੀ ਟ੍ਰਿਬਿਊਨ, 13 ਦਸੰਬਰ, 2016
ਲੀਫਲੈਟ-ਜਮਹੂਰੀ ਅਧਿਕਾਰ ਸਭਾ ਪੰਜਾਬ (10 ਦਸੰਬਰ, 2016)
**Schiff Gold - Currency crisis in India seeking Alpha**


ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ 'ਸੈਮੀਨਾਰ ਦੇ ਰੂਪ ਵਿੱਚ'
ਵਿਸ਼ਾ: ਨੋਟਬੰਦੀ, 29 ਜਨਵਰੀ 2017 (ਐਤਵਾਰ)
ਮੁੱਖ ਬੁਲਾਰੇ : ਡਾ. ਸੁਖਪਾਲ, PAU ਲੁਧਿਆਣਾ
ਸਨਮਾਨ : ਪ੍ਰੋ. ਜਗਮੋਹਨ ਸਿੰਘ (ਜਨਰਲ ਸਕੱਤਰ, AFDR ਪੰਜਾਬ)

ਮੁਲਾਕਾਤ

# ਲਹੂ ਨਾਲ ਰਚਿਆ ਕ੍ਰਾਂਤੀਕਾਰੀ ਇਤਿਹਾਸ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ

ਸੁਧੀਰ ਵਿਦਿਆਰਥੀ



(ਪ੍ਰਸਿੱਧ ਇਤਿਹਾਸਕਾਰ ਸੁਧੀਰ ਵਿਦਿਆਰਥੀ ਨਾਲ ਪ੍ਰਸਿੱਧ ਕਹਾਣੀਕਾਰ ਸ਼ਿਵ ਕੁਮਾਰ ਯਾਦਵ ਵੱਲੋਂ ਕੀਤੀ ਗੱਲਬਾਤ ਦੇ ਕੁੱਝ ਅੰਸ਼)

ਜਦੋਂ ਤੋਂ ਕੇਂਦਰ ਵਿੱਚ ਭਾਜਪਾ ਦੀ ਸਰਕਾਰ ਆਈ ਹੈ। ਚੋਣਾਂ ਤੋਂ ਪਹਿਲਾਂ ਅਤੇ ਚੋਣਾਂ ਤੋਂ ਬਾਅਦ ਜੋ-ਜੋ ਘਟਨਾਵਾਂ ਘਟੀਆਂ, ਉਹਨਾਂ ਨੂੰ ਸੰਬੋਧਿਤ ਹੁੰਦਿਆਂ, ਮੇਰੇ ਜਿਹਨ ਵਿੱਚ ਸਵਾਲਾਂ ਦੀਆਂ ਲਹਿਰਾਂ ਉਠਦੀਆਂ ਰਹੀਆਂ ਅਤੇ ਮੈਨੂੰ ਪ੍ਰੇਸ਼ਾਨ ਕਰਦੀਆਂ ਰਹੀਆਂ। ਉਹਨਾਂ ਹੀ ਸਵਾਲਾਂ ਨੂੰ ਲੈ ਕੇ ਮੈਂ ਸੁਧੀਰ ਵਿਦਿਆਰਥੀ ਨੂੰ ਮਿਲਣ ਬਰੇਲੀ ਪਹੁੰਚਿਆ। ਉਹਨਾਂ ਨੂੰ ਮਿਲਣ ਦੇ ਦੋ ਕਾਰਨ ਹਨ - ਪਹਿਲਾਂ ਇਹ ਕਿ ਸੁਧੀਰ ਵਿਦਿਆਰਥੀ ਮਹਿਜ ਇੱਕ ਸਾਹਿਤਕਾਰ ਜਾਂ ਲੇਖਕ ਨਹੀਂ ਹੈ। ਕ੍ਰਾਂਤੀਕਾਰੀਆਂ ਦੇ ਸੰਪਰਕ ਵਿੱਚ ਰਹਿ ਕੇ ਜਾਂ ਸ਼ਹੀਦਾਂ ਦੀ ਸ਼ਹਾਦਤ ਤੋਂ ਪ੍ਰੇਰਣਾ ਲੈ ਕੇ ਉਸਨੇ ਜਨਤਕ ਸੰਘਰਸ਼ ਵੀ ਕੀਤੇ। ਕਿਸਾਨਾਂ ਅਤੇ ਮਜ਼ਦੂਰਾਂ ਦੀਆਂ ਸਮੱਸਿਆਵਾਂ ਨੂੰ ਲੈ ਕੇ ਲਗਾਤਾਰ ਭੁੱਖ ਹੜਤਾਲ ਤੇ ਬੈਠੇ ਰਹਿਣਾ, ਸਰਕਾਰ ਅਤੇ ਪ੍ਰਸ਼ਾਸਨ ਨਾਲ ਲੋਹਾ ਲੈਂਦੇ ਰਹਿਣਾ, ਉਸ ਦਾ ਅਕੀਦਾ ਬਣ ਗਿਆ ਸੀ ਜਿਸਦੇ ਫਲਸਰੂਪ ਉਸਨੂੰ ਆਪਣੀ ਪਤਨੀ ਅਤੇ ਬੇਟੇ ਨੂੰ ਖੋਣਾ ਪਿਆ। ਇਹ ਤ੍ਰਾਸ਼ਦੀ ਕਿਸੇ ਹੋਰ ਲੇਖਕ ਦੇ ਜੀਵਨ ਵਿੱਚ ਨਹੀਂ ਮਿਲਦੀ, ਦੂਸਰਾ ਉਹਨਾਂ ਨੇ ਬਹੁਤ ਪ੍ਰਤੀਬੱਧਤਾ ਅਤੇ ਡੂੰਘੀ ਖੋਜ਼ ਨਾਲ ਇਤਿਹਾਸਕ ਤੱਥਾਂ ਨੂੰ ਲੱਭ ਕੇ ਕ੍ਰਾਂਤੀਕਾਰੀ ਇਤਿਹਾਸ ਨੂੰ ਮੌਜੂਦਾ ਸਮਾਜਿਕ-ਰਾਜਨੀਤਕ ਹਾਲਤਾਂ ਦੇ ਪ੍ਰਸੰਗ ਵਿੱਚ ਪੇਸ਼ ਕੀਤਾ ਹੈ। ਅਸ਼ਫਾਕ ਉੱਲਾ ਅਤੇ ਉਸਦਾ ਯੁੱਗ, ਕਾਲੇਪਾਣੀ ਦੇ ਇਤਿਹਾਸਕ ਦਸਤਾਵੇਜ਼, ਅਮਰ ਸ਼ਹੀਦ ਚੰਦਰ ਸ਼ੇਖ਼ਰ ਆਜ਼ਾਦ, ਸ਼ਹੀਦ ਭਗਤ ਸਿੰਘ - ਕ੍ਰਾਂਤੀ ਦੇ ਰੂਬਰੂ, ਜਦ ਲਾਟ ਜਗੀ, ਭਗਤ ਸਿੰਘ ਦੀ ਸੁਣੋ, ਸ਼ਹੀਦਾਂ ਦੇ ਹਮਸਫ਼ਰ, ਕ੍ਰਾਂਤੀ ਦੀਆਂ ਇਬਾਰਤਾਂ, ਜ਼ਖ਼ੀਰੇ ਵਿੱਚ ਸ਼ਹਾਦਤ, ਅਗਨੀ-ਪੁੰਜ, ਸ਼ਹੀਦ ਰੌਸ਼ਨ ਸਿੰਘ, ਬੁੰਦੇਲਖੰਡ ਅਤੇ ਆਜ਼ਾਦ, ਸ਼ਹੀਦ ਅਹਿਮਦ ਉੱਲਾ ਸ਼ਾਹ ਅਤੇ ਅਜਿੱਤ ਯੋਧਾ ਕੁੰਵਰ ਭਗਵਾਨ ਸਿੰਘ ਆਦਿ ਦਰਜਨਾਂ ਕਿਤਾਬਾਂ ਦੀ ਉਹਨਾਂ ਨੇ ਰਚਨਾ ਕੀਤੀ ਹੈ। ਦੋ ਦਿਨ ਤੱਕ ਉਹਨਾਂ ਨਾਲ ਮੈਂ ਸੰਵਾਦ ਰਚਾਉਂਦਾ ਰਿਹਾ। **-ਸ਼ਿਵ ਕੁਮਾਰ ਯਾਦਵ (ਪੱਛਮੀ ਬੰਗਾਲ)**

**? ਤੁਸੀਂ ਕ੍ਰਾਂਤੀਕਾਰੀ ਹੋ ਜਾਂ ਇਤਿਹਾਸਕਾਰ ?**

- ਮੈਂ ਕ੍ਰਾਂਤੀਕਾਰੀ ਨਹੀਂ ਹਾਂ, ਨਾ ਹੀ ਇਤਿਹਾਸਕਾਰ ਹਾਂ। ਕ੍ਰਾਂਤੀਕਾਰੀਆਂ ਬਾਰੇ ਲਿਖਣ ਨਾਲ ਕੋਈ ਲੇਖਕ ਕ੍ਰਾਂਤੀਕਾਰੀ ਨਹੀਂ ਹੋ ਜਾਂਦਾ। ਨਾ ਹੀ ਪਾਠਕਾਂ ਨੂੰ ਇਸ ਤਰ੍ਹਾਂ ਮੰਨ ਲੈਣਾ ਚਾਹੀਦਾ। ਸਮਾਜਿਕ ਤਬਦੀਲੀ ਲਈ ਕੀਤਾ ਜਾਣ ਵਾਲਾ ਸਮਝੌਤਾ ਰਹਿਤ ਸੰਘਰਸ਼ ਹੀ ਕ੍ਰਾਂਤੀ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਦੇਸ਼ ਦੀ ਆਜ਼ਾਦੀ ਲਈ ਭਾਰਤੀ ਕ੍ਰਾਂਤੀਕਾਰੀਆਂ ਨੇ 1857 ਜਾਂ ਉਸਤੋਂ ਵੀ ਬਹੁਤ ਪਹਿਲਾਂ ਇਸ ਰਸਤੇ ਨੂੰ ਅਪਣਾਇਆ ਅਤੇ 1946 ਦੀ ਸਮੁੰਦਰੀ ਸੈਨਾ ਦੀ ਬਗਾਵਤ ਤੱਕ ਲਗਾਤਾਰ ਇਸ ਰਸਤੇ 'ਤੇ ਚਲਦੇ ਰਹੇ। ਇਸ ਲੰਬੇ ਸੰਘਰਸ਼ ਵਿੱਚ ਉਹਨਾਂ ਨੇ ਅਣਗਿਣਤ ਕੁਰਬਾਨੀਆਂ ਦਿੱਤੀਆਂ। ਗਾਂਧੀ ਦੇ ਰਾਜਨੀਤਕ ਮੈਦਾਨ ਵਿੱਚ ਆਉਣ ਤੋਂ 63 ਸਾਲ ਪਹਿਲਾਂ ਇਕੱਲੇ ਹੀ ਕ੍ਰਾਂਤੀਕਾਰੀਆਂ ਨੇ ਇਸ ਯੁੱਧ ਨੂੰ ਲੜਿਆ, ਜਿਸਦਾ ਸੁਨਹਿਰੀ ਇਤਿਹਾਸ ਹੈ। ਮੈਂ ਕ੍ਰਾਂਤੀਕਾਰੀਆਂ ਦੇ ਉਸ ਸੰਗਰਾਮ ਨੂੰ ਲਿਖਤੀ ਰੂਪ ਦੇਣ ਦੀ ਮੁਹਿਮ ਚਲਾਈ ਜਿਸ ਵਿੱਚ ਮੈਨੂੰ ਕਾਮਯਾਬੀ ਮਿਲੀ। ਕਾਬਜ਼ ਰਾਜਨੀਤਕ ਪ੍ਰਬੰਧ ਅਤੇ ਗਾਂਧੀਵਾਦੀਆਂ ਨੇ ਉਸ ਇਤਿਹਾਸ ਨੂੰ ਇੱਕ ਸਾਜਿਸ਼ ਦੇ ਤਹਿਤ ਦਬਾਉਣ ਦੀ ਕੋਸ਼ਿਸ਼ ਕੀਤੀ, ਨਸ਼ਟ ਕਰਨ ਦੇ ਕੋਝੇ ਮਨਸੂਬੇ ਗਠਿਤ ਕੀਤੇ। ਜਿਹਨਾਂ ਨੂੰ ਬੂਰ ਨਹੀਂ ਪਿਆ। ਦੇਸ਼ ਦੀ ਅਖੌਤੀ ਆਜ਼ਾਦੀ ਦੇ ਬਾਅਦ ਜੀਵਤ ਰਹੇ ਸਾਰੇ ਕ੍ਰਾਂਤੀਕਾਰੀਆਂ ਦੇ ਨੇੜਲੇ ਸੰਪਰਕ ਵਿੱਚ ਰਹਿੰਦੇ ਹੋਏ ਮੈਨੂੰ ਉਸ ਮਹਾਨ ਸੰਗਰਾਮ ਦੀ ਵਿਚਾਰਧਾਰਕ ਚੇਤਨਾ ਅਤੇ ਉਸਦੇ ਵਿਭਿੰਨ ਘਟਨਾਕ੍ਰਮਾਂ ਨੂੰ ਜਾਨਣ-ਸਮਝਣ ਵਿੱਚ ਮੱਦਦ ਮਿਲੀ। ਮੈਂ ਆਪਣੀਆਂ ਲਿਖਤਾਂ ਵਿੱਚ ਉਸ ਜਾਣਕਾਰੀ ਦੀ ਵਰਤੋਂ ਕੀਤੀ ਹੈ। ਮੈਂ ਖੁਦ ਨੂੰ ਕਿਸੇ ਵੀ ਅਰਥ ਵਿੱਚ ਕ੍ਰਾਂਤੀਕਾਰੀ ਨਹੀਂ ਮੰਨਦਾ। ਅਜਿਹਾ ਸੋਚਣ ਦਾ ਕੋਈ ਅਰਥ ਨਹੀਂ ਹੈ। ਮੈਂ ਪ੍ਰਚਲਿਤ ਅਰਥਾਂ ਵਿੱਚ ਇਤਿਹਾਸਕਾਰ ਵੀ ਨਹੀਂ ਹਾਂ। ਅਕਾਦਮਿਕ ਢੰਗ ਦਾ ਇਤਿਹਾਸ ਲਿਖਣਾ ਮੇਰੇ ਲਈ ਸੰਭਵ ਨਹੀਂ ਹੈ। ਮੈਂ ਭਾਰਤੀ ਕ੍ਰਾਂਤੀਕਾਰੀ ਇਤਿਹਾਸ ਅਤੇ ਵਰਤਮਾਨ ਵਿਚਕਾਰ ਕੜੀ ਦੀ ਤਲਾਸ਼ ਕਰਦਾ ਹਾਂ। ਉਹ ਇਤਿਹਾਸ ਮੁਰਦਾ ਹੈ ਜਿਸ ਵਿੱਚ ਭਵਿੱਖ ਲਈ ਸਪੱਸ਼ਟ ਸੰਕੇਤ ਨਹੀਂ ਹੁੰਦਾ। ਕ੍ਰਾਂਤੀਕਾਰੀ ਸੰਗਰਾਮ ਦੀ ਲਗਾਤਾਰਤਾ ਟੁੱਟ ਜਾਣ ਨੂੰ ਮੈਂ ਇਸ ਦੇਸ਼ ਲਈ ਬਹੁਤ ਵੱਡੀ ਤ੍ਰਾਸ਼ਦੀ ਮੰਨਦਾ ਹਾਂ। ਉਹ 1946 ਤੋਂ ਬਾਅਦ ਜਾਰੀ ਰਹਿੰਦਾ ਤਾਂ ਦੇਸ਼ ਨੂੰ ਅਧੂਰੀ ਆਜ਼ਾਦੀ ਪ੍ਰਾਪਤ ਨਾ ਹੁੰਦੀ ਅਤੇ ਨਾ ਹੀ ਚੰਦਰ ਸ਼ੇਖਰ ਆਜ਼ਾਦ ਅਤੇ ਭਗਤ ਸਿੰਘ ਦੇ ਸਮਾਜਵਾਦੀ ਲੁੱਟ ਰਹਿਤ ਸਮਾਜ ਦੇ ਆਦਰਸ਼ ਨੂੰ ਠੇਸ ਲੱਗਦੀ। ਮੈਂ ਲਿਖਤਾਂ ਵਿੱਚ ਉਸ ਕ੍ਰਾਂਤੀਕਾਰੀ ਮੁਹਿਮ ਨੂੰ ਤਰਜੀਹ ਦਿੱਤੀ ਹੈ ਜੋ 15 ਅਗਸਤ 1947 ਦੀ ਤਾਰੀਕ ਨੂੰ ਥਮ ਗਈ ਸੀ। ਮੇਰੀਆਂ ਲਿਖਤਾਂ ਦਾ ਉਦੇਸ਼ ਉਸ ਕ੍ਰਾਂਤੀਕਾਰੀ ਚੇਤਨਾ ਨੂੰ ਜਿਉਂਦਾ ਰੱਖਣਾ ਹੈ, ਜੋ ਦੇਸ਼ ਦੀ ਹਕੀਕੀ ਆਜ਼ਾਦੀ ਲਈ ਸਮਰਪਿਤ ਸੀ।

**? ਤੁਹਾਡਾ ਸ਼ਾਹਜਹਾਂਪੁਰ ਨਾਲ ਕੀ ਰਿਸ਼ਤਾ ਹੈ ?**

- ਸ਼ਾਹਜਹਾਂਪੁਰ ਵਿਖੇ ਮੇਰਾ ਜੱਦੀ ਘਰ ਹੈ। ਭਾਵੇਂ ਮੇਰਾ ਜਨਮ ਮੇਰੀ ਮਾਂ ਦੇ ਨਾਨਕੇ ਘਰ ਹੋਇਆ, ਪਰ ਮੈਂ ਆਪਣੇ ਘਰ ਆ ਕੇ ਹੀ

ਪਲਿਆ, ਵੱਡਾ ਹੋਇਆ। ਉੱਥੇ ਕੁੱਝ ਸਾਲ ਰੋਜੀ-ਰੋਟੀ ਲਈ ਵੀ ਸੰਘਰਸ਼ ਕਰਦਾ ਰਿਹਾ। ਮੇਰਾ ਵਿਚਾਰਧਾਰਕ ਵਿਕਾਸ ਉਸ ਸ਼ਹਿਰ ਵਿੱਚ ਰਹਿੰਦੇ ਹੋਏ ਹੋਇਆ। ਉਹ ਸ਼ਹਿਰ ਕਾਕੋਰੀ ਕਾਂਡ ਦੇ ਸ਼ਹੀਦ ਰਾਮ ਪ੍ਰਸਾਦ ਬਿਸਮਿਲ ਅਤੇ ਅਸ਼ਫਾਕ ਉੱਲਾ ਦਾ ਹੈ। ਸ਼ੁਰੂਆਤੀ ਦੌਰ ਵਿੱਚ ਹੀ ਇਹਨਾਂ ਸ਼ਹੀਦਾਂ ਦੇ, ਕ੍ਰਾਂਤੀਕਾਰੀਆਂ ਦੇ ਅਣਥੱਕ ਸੰਘਰਸ਼, ਉਹਨਾਂ ਦੀਆਂ ਸਖਸ਼ੀਅਤਾਂ ਮੇਰੇ ਅੰਦਰ ਉਭਰਦੀਆਂ ਚਲੀਆਂ ਗਈਆਂ। ਮੈਨੂੰ ਇਸ ਤਰ੍ਹਾਂ ਲੱਗਣ ਲੱਗਾ ਕਿ ਮੈਂ ਉਹਨਾਂ ਦਾ ਹਿੱਸਾ ਹਾਂ। ਲਗਭਗ ਇੱਕ ਦਹਾਕਾ ਪਹਿਲਾਂ ਉਸ ਸ਼ਹਿਰ ਨੂੰ ਛੱਡ ਦੇਣ ਬਾਅਦ ਵੀ ਮੇਰਾ ਉਸ ਨਾਲ ਨੇੜਲਾ ਸੰਬੰਧ ਜੁੜਿਆ ਹੋਇਆ ਹੈ। ਮੈਂ ਕਿਸੇ ਦੂਸਰੇ ਸ਼ਹਿਰ ਜਾਂ ਜਗ੍ਹਾ ਦਾ ਨਿਵਾਸੀ ਹੋ ਹੀ ਨਹੀਂ ਸਕਦਾ। ਉੱਥੋਂ ਦੀਆਂ ਗਲੀਆਂ, ਸੜਕਾਂ, ਨੁੱਕੜ, ਚੌਰਾਹੇ ਮੇਰੀਆਂ ਅੱਖਾਂ ਅਤੇ ਸਾਹਾਂ ਅੰਦਰ ਹਰਦਮ ਜਿਉਂਦੇ ਹਨ। ਉਹ ਕਿਸੇ ਸੰਗੀਤ ਵਾਂਗ ਮੇਰੇ ਅੰਦਰ ਅੱਜ ਵੀ ਤਰੰਗ ਛੇੜਦੇ ਹਨ। 'ਬਸਤੀ-ਬਸਤੀ ਠੋਕਰ ਖਾ ਕੇ ਕੀ-ਕੀ ਅਹਿਸਾਸ ਹੋਇਆ, ਸ਼ਹਿਰ ਦੇ ਵਿੱਚ ਕਦਮ ਕੀ ਰੱਖਿਆ ਚਿੰਬੜ ਗਏ ਕੰਧਾਂ ਨਾਲ।' ਮੈਂ ਆਪਣੀਆਂ ਦੋ ਕਿਤਾਬਾਂ 'ਮੇਰੇ ਹਿੱਸੇ ਦਾ ਸ਼ਹਿਰ' ਅਤੇ 'ਸ਼ਹਿਰ ਦੇ ਅੰਦਰ ਸ਼ਹਿਰ' ਵਿੱਚ ਮੈਂ ਆਪਣੇ ਇਸ ਸ਼ਹਿਰ ਦੇ ਇਤਿਹਾਸ ਨੂੰ ਦਰਜ ਕਰਨ ਦਾ ਯਤਨ ਕੀਤਾ ਹੈ।

**? 'ਆਪਣੇ-ਆਪਣੇ ਹਿੱਸੇ ਦੇ ਸ਼ਹਿਰ' ਨੂੰ ਕ੍ਰਾਂਤੀਕਾਰੀ ਢੰਗ ਨਾਲ ਲੱਭ ਲੈਣ ਦਾ ਭਰਪੂਰ ਯਤਨ ਤੁਸੀਂ ਕੀਤਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ, ਪਰ ਇਤਿਹਾਸ ਨੇ ਉਹਨਾਂ ਨੂੰ ਆਪਣੇ ਹਿੱਸੇ ਤੋਂ ਦੂਰ ਕਿਉਂ ਰੱਖਿਆ ਹੈ ?**

- ਇਹ ਮੇਰਾ ਲੇਖਕ ਦੇ ਤੌਰ ਤੇ ਫਰਜ਼ ਸੀ, ਜੋ ਮੈਂ ਪੂਰਾ ਕੀਤਾ। ਮੈਂ ਆਪਣੇ ਸ਼ਹਿਰ ਦੀਆਂ ਕ੍ਰਾਂਤੀਕਾਰੀ ਸ਼ਖਸੀਅਤਾਂ ਨੂੰ ਕੱਢ ਕੇ ਲੋਕਾਂ ਨੂੰ ਸੌਂਪ ਦਿੱਤਾ। ਹੁਣ ਉਸ ਇਤਿਹਾਸਕ ਚੇਤਨਾ ਨੂੰ ਜਿਉਂਦਾ ਰੱਖਣ ਦੀ ਜਿੰਮੇਵਾਰੀ ਨਵੀਂ ਪੀੜ੍ਹੀ ਦੀ ਹੈ। ਆਪਣੀ ਉਸ ਕ੍ਰਾਂਤੀਕਾਰੀ ਵਿਰਾਸਤ ਨੂੰ ਸਾਹਮਣੇ ਰੱਖ ਕੇ ਅਸੀਂ ਭਵਿੱਖ ਦਾ ਰਸਤਾ ਤੈਅ ਕਰ ਸਕਦੇ ਹਾਂ। ਕਾਕੋਰੀ ਸ਼ਹੀਦ ਰਾਮ ਪ੍ਰਸਾਦ ਬਿਸਮਿਲ ਅਤੇ ਅਸ਼ਫ਼ਾਕ ਉੱਲਾ ਦੀ ਸਾਂਝੀ ਸ਼ਹਾਦਤ ਅਤੇ ਸਾਂਝੀ ਵਿਰਾਸਤ ਸਾਡੇ ਲਈ ਮਾਣ ਕਰਨ ਵਾਲੀ ਹੈ। ਬਿਸਮਿਲ ਅਤੇ ਅਸ਼ਫਾਕ ਨੇ ਆਪਣੇ ਕ੍ਰਾਂਤੀਕਾਰੀ ਕੰਮਾਂ ਰਾਹੀਂ ਹੀ ਨਹੀਂ, ਇਸ ਤੋਂ ਬਿਨ੍ਹਾਂ ਜੇਲ੍ਹ ਦੀ ਚਾਰਦੀਵਾਰੀ ਦੇ ਅੰਦਰ ਬੈਠ ਕੇ ਫਾਂਸੀ ਤੋਂ ਪਹਿਲਾਂ ਆਪਣੀ ਕਲਮ ਨਾਲ ਜਿਸ ਇਬਾਰਤ ਨੂੰ ਦਰਜ ਕੀਤਾ, ਉਸਨੂੰ ਮੁੜ ਪੜ੍ਹਿਆ ਜਾਣਾ ਬੇਹੱਦ ਜਰੂਰੀ ਹੈ। ਸਮਾਜਵਾਦੀ ਸਮਾਜ ਦੇ ਨਿਰਮਾਣ ਦਾ ਉਹਨਾਂ ਦਾ ਸੰਘਰਸ਼, ਅੱਗੇ ਦਾ ਰਸਤਾ ਵੀ ਹੈ। ਭਗਤ ਸਿੰਘ ਦਾ ਵਿਕਾਸ ਇਸੇ ਜਮੀਨ ਤੇ ਹੁੰਦਾ ਹੋਇਆ ਅਸੀਂ ਵੇਖ ਸਕਦੇ ਹਾਂ।

**? ਅਸਲ ਵਿੱਚ ਤੁਹਾਨੂੰ ਇੱਕ ਨਾਵਲਕਾਰ ਹੋਣਾ ਚਾਹੀਦਾ ਸੀ। ਤੁਹਾਨੂੰ ਪੜ੍ਹ ਕੇ, ਤੁਹਾਨੂੰ ਕੋਈ ਇਤਿਹਾਸਕਾਰ ਨਹੀਂ ਮੰਨ ਸਕਦਾ। ਕੀ ਤੁਸੀਂ ਵੀ ਇਸੇ ਤਰ੍ਹਾਂ ਮਹਿਸੂਸ ਕਰਦੇ ਹੋ ?**

-ਨਾਵਲ ਜਾਂ ਕਹਾਣੀ ਲਿਖਣ ਵਿੱਚ ਮੇਰੀ ਰੁਚੀ ਨਹੀਂ। ਸੰਭਵ ਹੈ ਕਿ ਮੇਰੇ ਲਿਖਣ ਦਾ ਢੰਗ ਜਾਂ ਸ਼ੈਲੀ ਤੁਹਾਨੂੰ ਇਸ ਤਰ੍ਹਾਂ ਮਹਿਸੂਸ ਹੋਈ ਹੋਵੇ। ਕਵੀ ਆਲੋਕਧੰਵਾ ਮੇਰੀ ਲਿਖਤ ਨੂੰ 'ਬੇਹੱਦ ਦ੍ਰਿਸ਼ਟਾਂਤ' ਮੰਨਦੇ ਹਨ। ਮੈਂ ਇਤਿਹਾਸ ਨੂੰ ਪੁਰਾਣੇ ਜਾਂ ਪ੍ਰੰਪਰਾਗਤ ਢੰਗ ਨਾਲ ਨਹੀਂ ਲਿਖਦਾ। ਮੇਰੇ ਸਾਹਮਣੇ ਹਮੇਸ਼ਾ ਇੱਕ ਪਾਠਕ ਰਹਿੰਦਾ ਹੈ। ਮੇਰੀ ਕੋਸ਼ਿਸ਼ ਉਸ ਨਾਲ ਲਗਾਤਾਰ ਸੰਵਾਦ ਕਰਨ ਦੀ ਹੁੰਦੀ ਹੈ। ਮੈਂ ਘਟਨਾਵਾਂ ਨੂੰ ਪੜ੍ਹਣ ਯੋਗ ਬਨਾਉਣ ਲਈ ਗੱਲ ਕਹਿਣ ਦੇ ਢੰਗ ਦੇ ਨਵੇਂ-ਨਵੇਂ ਪ੍ਰਯੋਗ ਕਰਦਾ ਹਾਂ। ਮੇਰੇ ਲਿਖੇ ਨੂੰ ਪਾਠਕ ਪਸੰਦ ਕਰਦੇ ਹਨ। ਇਹ ਮੇਰੇ ਲਈ ਸੰਤੁਸ਼ਟੀ ਵਾਲੀ ਗੱਲ ਹੈ। ਇਤਿਹਾਸ ਲਿਖਣ ਲਈ ਮੈਂ ਘਸੇ-ਪਿਟੇ ਤਰੀਕੇ ਆਪਣੇ ਲਈ ਢੁਕਵੇਂ ਨਹੀਂ ਮੰਨਦਾ। ਮੇਰਾ ਉਦੇਸ਼ ਕ੍ਰਾਂਤੀਕਾਰੀ ਸੰਗਰਾਮ ਨੂੰ ਉਸਦੇ ਪੂਰੇ ਵਿਚਾਰਧਾਰਕ ਵਿਕਾਸ ਨਾਲ ਸਾਹਮਣੇ ਲਿਆਉਣ ਦਾ ਰਿਹਾ ਹੈ। ਉਸ ਲਈ ਮੈਨੂੰ ਕ੍ਰਾਂਤੀਕਾਰੀਆਂ ਦੀਆਂ ਯਾਦਾਂ ਜਿਆਦਾ ਲਿਖਣੀਆਂ ਪਈਆਂ ਜਿਹਨਾਂ ਦੇ ਨਾਲ ਮੈਂ ਵਿਚਰਿਆ। ਕਥਾ ਤੱਤ ਉਹਨਾਂ ਯਾਦਾਂ ਵਿੱਚ ਜਿਆਦਾ ਹੋਣ ਕਰਕੇ ਸ਼ਾਇਦ ਤੁਹਾਨੂੰ ਇਸ ਤਰ੍ਹਾਂ ਲੱਗ ਰਿਹਾ ਹੈ।

**? ਸ਼ਹੀਦਾਂ ਨੂੰ ਬਹੁਤ ਸਾਰੇ ਇਤਿਹਾਸਕਾਰ, ਰਾਜਨੀਤੀਵਾਨ 'ਅੱਤਵਾਦੀ' ਕਹਿ ਕੇ ਸੰਬੋਧਨ ਕਰਦੇ ਹਨ। ਕਿਉਂ ?**

- ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਸ਼ਹੀਦ ਹੋਣ ਵਾਲੇ ਕ੍ਰਾਂਤੀਕਾਰੀ ਅੱਤਵਾਦੀ ਨਹੀਂ ਸੀ। ਪੂਰਾ ਕ੍ਰਾਂਤੀਕਾਰੀ ਸੰਘਰਸ਼ ਆਪਣੇ ਉਦੇਸ਼ ਵੱਲ ਸੇਧਿਤ ਇੱਕ ਵਿਚਾਰਧਾਰਕ ਅੰਦੋਲਨ ਸੀ, ਜੋ ਵਿਚਾਰ ਦੇ ਪੱਧਰ ਤੇ ਲਗਾਤਾਰ ਵਿਕਸਤ ਹੁੰਦਾ ਰਿਹਾ। ਇਹ ਵੇਖਣ ਵਾਲੀ ਗੱਲ ਹੈ ਕਿ ਉਹ ਅਨੇਕਾਂ ਪੜਾਵਾਂ ਵਿੱਚੋਂ ਲੰਘਿਆ। ਕ੍ਰਾਂਤੀਕਾਰੀ ਪ੍ਰਗਤੀਸ਼ੀਲ ਸਨ। 1923-24 ਵਿੱਚ ਉਹ ਰਾਜਨੀਤਕ ਆਜ਼ਾਦੀ ਤੋਂ ਅੱਗੇ ਵੱਧ ਕੇ ਜਮਹੂਰੀ ਸਮਾਜ ਦੇ ਨਿਰਮਾਣ ਲਈ ਸੰਘਰਸ਼ ਕਰਨ ਲੱਗੇ ਅਤੇ 1928 ਤੱਕ ਪਹੁੰਚਦੇ ਉਹਨਾਂ ਦਾ ਉਦੇਸ਼ ਸਮਾਜਵਾਦ ਹੋ ਗਿਆ। ਮੁਕਤੀ ਯੁੱਧ ਦੇ ਇਹਨਾਂ ਵਿਚਾਰਵਾਨ ਰਣ-ਯੋਧਿਆਂ ਨੂੰ ਅੱਤਵਾਦੀ ਕਹਿਣਾ ਇਤਿਹਾਸ ਦੀ ਨਾ ਸਮਝੀ ਹੈ। ਇਹ ਆਪਣੇ ਅਤੀਤ ਨੂੰ ਖੋਟਾ ਕਰਨ ਦੀ ਘਿਨਾਉਣੀ ਸਾਜਿਸ਼ ਹੈ, ਜਿਸਨੂੰ ਨਿੰਦਣਾ ਚਾਹੀਦਾ। ਇਹ ਜਰੂਰੀ ਹੈ ਕਿ ਨਵੀਂ ਪੀੜ੍ਹੀ ਲਈ ਕ੍ਰਾਂਤੀਕਾਰੀ ਸੰਗਰਾਮ ਨੂੰ ਸਹੀ ਪਰਿਪੇਖ ਵਿੱਚ ਪੇਸ਼ ਕੀਤਾ ਜਾਵੇ ਤਾਂ ਜੋ ਉਹ ਆਪਣੇ ਸੰਘਰਸ਼ਮਈ ਇਤਿਹਾਸ ਨੂੰ ਜਾਣ ਕੇ, ਸਮਝ ਕੇ ਅੱਗੇ ਦਾ ਰਾਹ ਤੈਅ ਕਰਨ।

**? ਸੁਤੰਤਰਤਾ ਸੰਗਰਾਮ ਵਿੱਚ ਮਹਾਤਮਾ ਗਾਂਧੀ ਜੀ ਦਾ ਕੀ ਰੋਲ ਰਿਹਾ ?**

- 1857 ਨੂੰ ਹੀ ਸੀਮਾ ਰੇਖਾ ਮੰਨ ਲਈਏ ਤਾਂ ਗਾਂਧੀ ਤੋਂ ਪਹਿਲਾਂ 63 ਸਾਲ ਤੱਕ ਇਕੱਲੇ ਭਾਰਤੀ ਕ੍ਰਾਂਤੀਕਾਰੀ ਹੀ ਉਸ ਸੰਗਰਾਮ ਨੂੰ ਲੜਦੇ ਰਹੇ। ਉਦੋਂ ਗਾਂਧੀ ਕਿਤੇ ਨਹੀਂ ਸੀ। ਉਹ 1921 ਵਿੱਚ ਨਾਮਿਲਵਰਤਨ ਦਾ ਝੰਡਾ ਲੈ ਕੇ ਰਾਜਨੀਤੀ ਵਿੱਚ ਆਏ, ਪਰ ਹਿੰਸਾ ਅਹਿੰਸਾ ਦੇ ਸਵਾਲ ਤੇ ਉਹਨਾਂ ਨੇ ਚਲਦੇ ਅੰਦੋਲਨ ਨੂੰ ਬਰੇਕ ਲਗਾ ਦਿੱਤਾ। ਇਹ ਫੈਸਲਾ ਉਹਨਾਂ ਨੇ ਇਕੱਲਿਆਂ ਕੀਤਾ ਸੀ। ਇਸ ਨਾਲ ਉਹਨਾਂ ਦੇ ਸਹਿਯੋਗੀ, ਸਾਥੀ ਵੀ ਨਿਰਾਸ਼ ਅਤੇ ਨਰਾਜ਼ ਹੋਏ ਸੀ। ਗਾਂਧੀ, ਜਨਤਾ ਤੋਂ ਆਪਣੀਆਂ ਸ਼ਰਤਾਂ ਤੇ

ਅੰਦੋਲਨ ਚਲਵਾਉਣਾ ਚਾਹੁੰਦਾ ਸੀ। ਉਹ 1942 ਤੱਕ ਇਹੀਂ ਕੁੱਝ ਕਰਦੇ ਰਹੇ। ਉਹਨਾਂ ਨੇ ਭਾਰਤੀ ਕ੍ਰਾਂਤੀਕਾਰੀ ਸੰਗਰਾਮ ਨੂੰ ਪਿੱਛੇ ਖਿੱਚਣ ਦੀਆਂ ਲਗਾਤਾਰ ਕੁ-ਕੋਸ਼ਿਸ਼ਾਂ ਕੀਤੀਆਂ। ਕਾਂਗਰਸ ਦੀ ਸਥਾਪਨਾ 1885 ਵਿੱਚ ਇੱਕ ਅੰਗਰੇਜ਼ ਏ.ਓ. ਹਿਊਮ ਨੇ ਕ੍ਰਾਂਤੀ ਦੇ ਸੰਭਾਵਿਤ ਉਭਾਰ ਨੂੰ ਥੰਮ੍ਹਣ ਲਈ ਕੀਤੀ ਸੀ। ਬਾਅਦ ਵਿੱਚ ਇਹ, ਆਜਾਦੀ ਸੰਗਰਾਮ ਵਿੱਚ ਇਹੀਂ ਭੂਮਿਕਾ ਨਿਭਾਉਂਦੀ ਰਹੀ ਅਤੇ ਗਾਂਧੀ ਉਸਦੇ ਨੀਤੀ-ਨਿਰਧਾਰਕ ਹੀ ਨਹੀਂ, ਸਗੋਂ ਸਾਰਾ ਕੁੱਝ ਹੀ ਸਨ। ਕਾਂਗਰਸ ਹਮੇਸ਼ਾ ਸਮਝੌਤਾਵਾਦੀ ਪਹੁੰਚ ਦੀ ਪੱਖੀ ਬਣੀ ਰਹੀ। ਉਹ ਲੰਬੇ ਸਮੇਂ ਤੱਕ ਆਪਣੇ ਇਜਲਾਸਾਂ ਵਿੱਚ 'ਪੂਰਨ ਆਜ਼ਾਦੀ' ਦਾ ਮਤਾ ਪਾਸ ਨਾ ਕਰ ਸਕੀ। ਉਹ ਜਿਆਦਾ ਸਮਾਂ ਬਰਤਾਨਵੀ ਹਕੂਮਤ ਦੇ ਮੱਦਦਗਾਰ ਦਾ ਕੰਮ ਕਰਦੀ ਰਹੀ। ਗਾਂਧੀ ਅਤੇ ਕਾਂਗਰਸ ਦੇ ਜਰੀਏ ਇਹ ਤਾਂ ਹੋਇਆ ਕਿ 'ਸਵਰਾਜ' ਸ਼ਬਦ ਦੂਰ ਦੁਰਾਡੇ, ਪਿੰਡਾਂ-ਸ਼ਹਿਰਾਂ ਦੀ ਜਨਤਾ ਤੱਕ ਪਹੁੰਚਿਆ ਅਤੇ ਲੋਕਾਂ ਅੰਦਰ ਆਜ਼ਾਦੀ ਦੀ ਲਲਕ ਜਾਗੀ, ਪਰ ਜਿਉਂ ਹੀ ਲੋਕ ਸੰਘਰਸ਼ ਦੇ ਰਸਤੇ ਤੇ ਅੱਗੇ ਵਧੇ, ਉਦੋਂ ਚਲਦੀ ਮੁਹਿੰਮ ਨੂੰ ਰੋਕ ਲਿਆ ਗਿਆ। ਇਸ ਦੇ ਚਲਦੇ ਬਿਆਲੀ ਦਾ ਅੰਦੋਲਨ, ਸ਼ੁਰੂ ਹੋਣ ਤੋਂ ਤੁਰੰਤ ਬਾਅਦ ਗਾਂਧੀ ਦੀ ਪਕੜ ਤੋਂ ਦੂਰ ਜਾ ਕੇ ਕ੍ਰਾਂਤੀਕਾਰੀ ਸ਼ਕਤੀਆਂ ਦੇ ਹੱਥਾਂ ਵਿੱਚ ਆ ਗਿਆ ਅਤੇ ਥਾਂ-ਥਾਂ ਤੇ ਲੋਕਾਂ ਨੇ ਉਸਦੀ ਅਗਵਾਈ ਸੰਭਾਲ ਲਈ। ਗਾਂਧੀ ਜੀ ਨੇ ਜੇਲ੍ਹ ਦੇ ਅੰਦਰ ਉਸਦਾ ਜੋ ਰੂਪ ਵੇਖਿਆ, ਤਾਂ ਉਸਨੇ ਉਸਦਾ ਪਿਤਾਮਾ ਹੋਣ ਤੋਂ ਹੀ ਇਨਕਾਰ ਕਰ ਦਿੱਤਾ। ਮੈਂ, ਗਾਂਧੀ ਅਤੇ ਕਾਂਗਰਸ ਦੇ ਅੰਦੋਲਨ ਨੂੰ ਨਕਾਰਦਾ ਨਹੀਂ, ਪਰ ਉਸਦੀਆਂ ਵਿਸੰਗਤੀਆਂ ਅਤੇ ਅੰਤਰ-ਵਿਰੋਧਾਂ ਨੂੰ ਨਜਰ ਅੰਦਾਜ਼ ਨਹੀਂ ਕੀਤਾ ਜਾਣਾ ਚਾਹੀਦਾ। ਇਹ ਇਤਿਹਾਸ ਦੇ ਵੱਡੇ ਸਵਾਲ ਹਨ। ਮੈਨੂੰ ਯਾਦ ਹੈ ਕਿ ਨਹਿਰੂ ਦੇ ਸਮੇਂ ਭਾਰਤ ਸਰਕਾਰ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਦਾ ਇਤਿਹਾਸ ਲਿਖਣ ਲਈ ਡਾ. ਰਮੇਸ਼ ਚੰਦਰ ਮਜੂਮਦਾਰ ਨੂੰ ਨਿਯੁਕਤ ਕੀਤਾ ਸੀ। ਉਹਨਾਂ ਨੇ ਜੋ ਰੂਪ ਰੇਖਾ ਪੇਸ਼ ਕੀਤੀ, ਉਸ ਵਿੱਚ ਕ੍ਰਾਂਤੀਕਾਰੀ ਸੰਗਰਾਮ ਦੇ ਮੁਕਾਬਲੇ ਗਾਂਧੀ ਅਤੇ ਕਾਂਗਰਸ ਦਾ ਯੋਗਦਾਨ ਘੱਟ ਵਿਖਾਇਆ। ਨਤੀਜਾ ਇਹ ਨਿਕਲਿਆ ਕਿ ਮਜੂਮਦਾਰ ਹਟਾ ਦਿੱਤੇ ਗਏ। ਉਹਨਾਂ ਦੀ ਥਾਂ ਤੇ ਲਾਏ ਗਏ - ਡਾ. ਤਾਰਾ ਚੰਦ। ਉਹਨਾਂ ਨੇ ਉਹੀਂ ਇਤਿਹਾਸ ਲਿਖਿਆ ਜੋ ਨਹਿਰੂ ਅਤੇ ਸਰਕਾਰ ਚਾਹੁੰਦੀ ਸੀ।

**? ਆਜ਼ਾਦੀ ਤੋਂ ਬਾਅਦ ਦੇ ਇਤਿਹਾਸ ਨੂੰ ਤੁਸੀਂ ਕਿਵੇਂ ਆਂਕੋਗੇ ?**

- ਜਨ ਸੰਘ ਮੁਸਲਿਮ ਵਿਰੋਧ ਦੇ ਨਾਮ ਤੇ ਹਿੰਦੂਆਂ ਨੂੰ ਵੋਟ ਬੈਂਕ ਦੇ ਰੂਪ ਵਿੱਚ ਵਰਤਦੀ ਹੈ। ਇਹ ਫਿਰਕਾਪ੍ਰਸਤੀ ਹੈ। ਉਹ ਖੱਬੇ-ਪੱਖ ਦੇ ਵੀ ਵਿਰੋਧੀ ਹਨ। ਉਹ ਹਰ ਪ੍ਰਗਤੀਸ਼ੀਲ ਦ੍ਰਿਸ਼ਟੀਕੋਣ ਦੇ ਖਿਲਾਫ਼ ਹਨ। ਉਹ ਸਮਾਜ ਵਿੱਚ ਸੁਭਾਵਿਕ ਅਤੇ ਸੁਤੰਤਰ ਵਿਕਾਸ ਨਹੀਂ ਹੋਣ ਦੇਣਾ ਚਾਹੁੰਦੇ। ਸਹੀ ਅਰਥਾਂ ਵਿੱਚ ਉਹ ਪੁਰਾਤਨ-ਪੰਥੀ ਅਤੇ ਮੂਲਵਾਦੀ ਹਨ। ਉਹਨਾਂ ਦੀ ਨਵੀਂ ਛਾਪ ਭਾਰਤੀ ਜਨਤਾ ਪਾਰਟੀ ਹੈ। ਉਹਨਾਂ ਦੇ ਸੁਪਨਿਆਂ ਵਿੱਚ ਹਿੰਦੂ-ਰਾਸ਼ਟਰ ਹੈ ਪਰ ਅਜਿਹਾ ਸਮਾਜ ਘੱਟ ਗਿਣਤੀਆਂ, ਪਿਛੜਿਆਂ ਅਤੇ ਦਲਿਤਾਂ ਦੇ ਕਿਸ ਕੰਮ ਆਵੇਗਾ ? ਹਿੰਦੂਤਵ ਦੀ ਪ੍ਰਭੂਸਤਾ ਵਿੱਚ ਉਹਨਾਂ ਦਾ ਕੀ ਸਥਾਨ ਹੋਵੇਗਾ ? ਇਸ 'ਤੇ ਸੰਵੇਦਨਸ਼ੀਲ ਲੋਕਾਂ ਨੂੰ ਚਿੰਤਨ ਕਰਨ ਦੀ ਲੋੜ ਹੈ।

**? ਭਾਰਤ ਦੀ ਬਦਲੀ ਹੋਈ ਰਾਜਨੀਤੀ ਵਿੱਚ ਪ੍ਰਗਤੀਸ਼ੀਲ ਲੋਕਾਂ ਦਾ ਕੀ ਰੋਲ ਹੋਣਾ ਚਾਹੀਦਾ ?**

- ਅਸਲ ਵਿੱਚ ਮਨੁੱਖਤਾ ਦੇ ਪਾਠ ਦਾ ਖਤਮ ਹੋਣਾ ਇੱਕ ਖਤਰਨਾਕ ਸਮਾਜਿਕ ਅਤੇ ਰਾਜਨੀਤਕ ਦੁਰਘਟਨਾ ਹੈ। ਕਾਂਗਰਸ ਦੇ ਲੰਬੇ ਸਮੇਂ ਤੱਕ ਸੱਤਾ ਵਿੱਚ ਬਣੇ ਰਹਿਣ, ਸਰਕਾਰੀ ਭ੍ਰਿਸ਼ਟਾਚਾਰ, ਲੁੱਟ, ਮਹਿੰਗਾਈ ਅਤੇ ਆਮ ਆਦਮੀ ਨਾਲ ਜੁੜੀਆਂ ਸਮੁੱਚੀਆਂ ਸਮੱਸਿਆਵਾਂ ਤੋਂ ਨਿਜਾਤ ਪਾਉਣ ਲਈ ਲੋਕਾਂ ਕੋਲ ਬਦਲ ਨਹੀਂ ਸੀ। ਖੱਬੇ ਪੱਖੀ ਪਾਰਟੀਆਂ ਇਸ ਖਿਲਾਅ ਨੂੰ ਪੂਰਣ ਵਿੱਚ ਅਸਫਲ ਰਹੀਆਂ ਹਨ। ਕਮਿਊਨਿਸਟ ਪਾਰਟੀਆਂ ਨੂੰ ਇਹ ਜਿੰਮੇਵਾਰੀ ਸਮਝਣੀ ਚਾਹੀਦੀ ਹੈ। ਇਹ ਉਹਨਾਂ ਦੀ ਇਤਿਹਾਸਕ ਜ਼ਿੰਮੇਵਾਰੀ ਹੈ। ਜਿਸ ਨੂੰ ਨਾ ਕਬੂਲਣਾ ਉਹਨਾਂ ਲਈ ਆਤਮ-ਹੱਤਿਆ ਹੋਵੇਗੀ। ਇਸ ਲਈ ਸਭ ਤੋਂ ਪਹਿਲਾਂ ਇਹ ਜਰੂਰੀ ਹੈ ਕਿ ਉਹ ਸਵੈ-ਮੁਲਾਂਕਣ ਦੀ ਪ੍ਰਕ੍ਰਿਆ ਵਿੱਚੋਂ ਲੰਘਣ ਅਤੇ ਏਕਤਾ ਵੱਲ ਵਧਣ। ਭਾਰਤੀ ਸਮਾਜ ਲਈ ਸਭ ਤੋਂ ਵੱਡਾ ਖਤਰਾ ਇਹ ਹੈ ਕਿ ਰਾਜਨੀਤੀ ਵਿਚਾਰਹੀਣ ਹੋ ਗਈ। ਇਸ ਜ਼ਿੰਮੇਵਾਰੀ ਨੂੰ ਸਿਰਫ਼ ਕਮਿਊਨਿਸਟ ਹੀ ਚੁੱਕ ਸਕਦੇ ਹਨ। ਉਹਨਾਂ ਕੋਲ ਵਿਚਾਰਾਂ ਦੀ ਅਥਾਹ ਪੂੰਜੀ ਹੈ।

**? ਭਾਰਤੀ ਰਾਜਨੀਤੀ ਵਿੱਚ ਆਮ ਆਦਮੀ ਨੂੰ ਕਿਸ ਤੋਂ ਖਤਰਾ ਹੈ ?**

- ਰਾਜਨੀਤੀ, ਜਿਸ ਤਰ੍ਹਾਂ ਪੂੰਜੀ ਅਤੇ ਸ਼ਕਤੀ ਨਾਲ ਸੰਚਾਲਿਤ ਹੋਣ ਲੱਗੀ ਹੈ, ਇਸ ਅੰਦਰ ਆਮ ਆਦਮੀ ਦੀ ਕੋਈ ਥਾਂ ਅਤੇ ਆਵਾਜ਼ ਬਚੀ ਨਹੀਂ ਰਹਿ ਗਈ। ਆਮ ਆਦਮੀ ਦਾ ਨਾਹਰਾ ਜਾਂ ਉਸਦੇ ਨਾਮ ਤੇ ਪਾਰਟੀ ਬਣਾ ਲੈਣ ਦਾ ਕੋਈ ਅਰਥ ਨਹੀਂ। ਆਮ ਆਦਮੀ ਪਹਿਲਾਂ ਵੀ ਠੱਗਿਆ ਜਾਂਦਾ ਸੀ ਅਤੇ ਅੱਜ ਵੀ ਉਸਦੀ ਸਥਿਤੀ ਵਿੱਚ ਕੋਈ ਬੁਨਿਆਦੀ ਤਬਦੀਲੀ ਨਹੀਂ ਆਈ। ਉਸ ਲਈ ਰੋਜ਼ਾਨਾ ਦੀ ਜ਼ਿੰਦਗੀ ਬਹੁਤ ਔਖੀ ਹੋ ਗਈ ਹੈ। ਉਹ ਜਿਉਣ-ਮਰਨ ਦੀ ਕਸਮਕਸ ਵਿੱਚ ਫਸਿਆ ਹੋਇਆ ਹੈ। ਮੈਂ ਲਾਇਨ ਦੇ ਸਭ ਤੋਂ ਪਿੱਛੇ ਖੜ੍ਹੇ ਆਦਮੀ ਦੀ ਗੱਲ ਕਰ ਰਿਹਾ ਹਾਂ। ਉਸ 'ਆਮ ਆਦਮੀ' ਦੀ ਨਹੀਂ ਜੋ ਜੰਤਰ-ਮੰਤਰ ਜਾਂ ਰਾਮਲੀਲਾ ਮੈਦਾਨ ਵਿੱਚ ਕੈਮਰੇ ਦੇ ਸਾਹਮਣੇ ਆਇਸਕ੍ਰੀਮ ਖਾਂਦੇ ਹੋਏ ਪ੍ਰਦਰਸ਼ਨ ਕਰ ਰਿਹਾ ਹੈ ਜਾਂ ਆਪਣੀ ਰਾਇ ਐੱਸ.ਐੱਮ.ਐੱਸ. ਰਾਹੀਂ ਭੇਜਣ ਦੀ ਸਮਰੱਥਾ ਰੱਖਦਾ ਹੈ। ਆਮ ਆਦਮੀ ਘੱਟ ਰਕਬੇ ਵਾਲਾ ਜਮੀਨ ਵਾਹੁਣ-ਬੀਜਣ ਵਾਲਾ ਗਰੀਬ ਕਿਸਾਨ ਜਾਂ ਖੇਤੀ / ਕਾਰਖਾਨਾ ਮਜ਼ਦੂਰ ਹੈ ਜੋ ਜ਼ਿੰਦਗੀ ਦੀ ਗੱਡੀ ਨੂੰ ਖਿੱਚਣ ਲਈ ਪਸੀਨੇ ਨਾਲ ਭਿੱਜ ਰਿਹਾ ਹੈ। ਉਹ ਸਰਕਾਰੀ ਬੈਂਕਾਂ ਜਾਂ ਸ਼ਾਹੂਕਾਰਾਂ ਦੇ ਚੁੰਗਲ ਤੋਂ ਜ਼ਿੰਦਗੀ ਵਿੱਚ ਕਦੇ ਮੁਕਤ ਨਹੀਂ ਹੁੰਦਾ। ਮਨਰੇਗਾ ਵਰਗੀਆਂ ਸਕੀਮਾਂ ਨਾਲ ਜੀਵਨ-ਸਥਿਤੀਆਂ ਵਿੱਚ ਕੋਈ ਤਬਦੀਲੀ ਨਹੀਂ ਆਈ। ਅਜਿਹੇ ਪ੍ਰੋਗਰਾਮ ਭ੍ਰਿਸ਼ਟਾਚਾਰ ਤੋਂ ਮੁਕਤ ਨਹੀਂ। ਮਜਦੂਰ ਪਰਵਾਸ ਕਰਕੇ ਸ਼ਹਿਰ ਵੱਲ ਨੂੰ ਭੱਜ

ਰਿਹਾ, ਉੱਥੇ ਵੀ ਉਸ ਨੂੰ ਬਹੁਤ ਘਟੀਆ ਜ਼ਿੰਦਗੀ ਜੀਣ ਲਈ ਮਜ਼ਬੂਰ ਹੋਣਾ ਪੈਂਦਾ। ਮੌਜੂਦਾ ਰਾਜਨੀਤਕ ਦਲਾਂ ਦੀਆਂ ਨੀਤੀਆਂ ਨਾਲ ਉਸਦਾ ਹਿਤ ਸੰਭਵ ਨਹੀਂ। ਮੁਨਾਫ਼ੇ 'ਤੇ ਟਿਕਿਆ ਪ੍ਰਬੰਧ ਉਸਨੂੰ ਹਰ ਪਲ ਮਾਰ ਰਿਹਾ।

**? ਭਾਰਤ ਵਿੱਚ ਕਿਸਾਨਾਂ ਅਤੇ ਮਜ਼ਦੂਰਾਂ ਨੂੰ ਆਤਮ-ਹੱਤਿਆ ਕਰਨੀ ਪੈ ਰਹੀ ਹੈ। ਉਹਨਾਂ ਤੇ ਜਬਰ, ਅਨਿਆ ਦੇ ਡੰਡੇ ਬਰਸਾਏ ਜਾ ਰਹੇ ਹਨ। ਦੇਸ਼ ਦੀਆਂ ਸਮੁੱਚੀਆਂ ਟਰੇਡ ਯੂਨੀਅਨਾਂ ਆਪਣੇ ਵਿਚਾਰਧਾਰਕ, ਰਾਜਨੀਤਕ ਅੰਤਰਾਂ ਦੀ ਭੇਂਟ ਚੜ੍ਹ ਰਹੀਆਂ ਹਨ। ਅਜਿਹੀ ਸਥਿਤੀ ਵਿੱਚ ਕਿਸਾਨਾਂ-ਮਜਦੂਰਾਂ ਦੇ ਹਿਤਾਂ ਦੀ ਰਾਖੀ ਕੌਣ ਕਰੇਗਾ ?**

- ਭੂਮੀ-ਗ੍ਰਹਿਣ ਕਾਨੂੰਨ ਸ਼ਰੇਆਮ ਕਿਸਾਨਾਂ ਨੂੰ ਖ਼ੁਦਕੁਸ਼ੀਆਂ ਕਰਨ ਲਈ ਮਜ਼ਬੂਰ ਕਰ ਰਿਹਾ। ਉਹਨਾਂ ਦੀਆਂ ਜ਼ਮੀਨਾਂ ਨੂੰ ਵਿਕਾਸ ਦੇ ਨਾਮ 'ਤੇ ਕੌਡੀਆਂ ਦੇ ਭਾਅ ਨਿਗਲਿਆ ਜਾ ਰਿਹਾ। ਸਰਕਾਰ ਅਤੇ ਪੂੰਜੀਪਤੀਆਂ ਦਾ ਗੱਠਜੋੜ ਹੈ। ਅਸਲ ਵਿੱਚ ਕਾਰਪੋਰੇਟ ਘਰਾਣੇ ਹੀ ਸਰਕਾਰ ਨੂੰ ਚਲਾ ਰਹੇ ਹਨ। ਟ੍ਰੇਡ ਯੂਨੀਅਨਾਂ ਰਾਜਨੀਤਕ ਮੱਤਭੇਦਾਂ ਦਾ ਸ਼ਿਕਾਰ ਹੋ ਕੇ ਦੂਰ-ਦੂਰ ਖੜ੍ਹੀਆਂ ਹਨ। ਮਜ਼ਦੂਰਾਂ ਦਾ ਵਿਚਾਰਧਾਰਕ ਵਿਕਾਸ ਕਰਨ ਦਾ ਜਰੂਰੀ ਕੰਮ ਨਹੀਂ ਹੋ ਰਿਹਾ। ਹਰੀ ਸ਼ੰਕਰ ਪਾਰਸਾਈ ਨੇ ਇੱਕ ਵਾਰ ਕਿਹਾ ਸੀ ਕਿ ਖੱਬੇ-ਪੱਖੀ, ਮਜਦੂਰ ਫਰੰਟ 'ਤੇ ਅਸਫਲ ਰਹੇ ਹਨ। ਜੇ ਮਜ਼ਦੂਰਾਂ ਵਿੱਚ ਉਹ ਕੰਮ ਕਰਦੇ ਤਾਂ ਪੂਰੀ ਤਰ੍ਹਾਂ ਨਾਲ ਮਜ਼ਦੂਰਾਂ ਦੇ ਸ਼ਹਿਰ ਜਮਸ਼ੇਦਪੁਰ ਵਿੱਚ ਫਿਰਕੂ ਦੰਗੇ ਨਾ ਹੁੰਦੇ। ਮਜ਼ਦੂਰ ਆਪਣੀ ਤਨਖਾਹ ਵਧਾਉਣ, ਬੋਨਸ ਜਾਂ ਮਹਿੰਗਾਈ ਭੱਤੇ ਦੀ ਕਿਸ਼ਤ ਲੈਣ ਲਈ ਖੱਬੇ ਪੱਖੀ ਟਰੇਡ ਯੂਨੀਅਨਾਂ ਵਿੱਚ ਜਾਂਦੇ ਹਨ ਅਤੇ ਬਾਅਦ ਵਿੱਚ ਸੰਘ ਦੀਆਂ ਸ਼ਾਖਾਵਾਂ ਵਿੱਚ ਭਾਗ ਲੈਂਦੇ ਹਨ। ਉਹਨਾਂ ਦਾ ਵਿਚਾਰਧਾਰਕ ਵਿਕਾਸ ਨਹੀਂ ਹੁੰਦਾ। ਮਜ਼ਦੂਰ ਅਤੇ ਮੁਲਾਜ਼ਮ ਅੰਦੋਲਨ ਦੇ ਮੋਰਚੇ 'ਤੇ ਹੁਣ ਖੱਬੀਆਂ ਪਾਰਟੀਆਂ ਨੂੰ ਨਵੇਂ ਸਿਰੇ ਤੋਂ ਸੋਚਣ ਦੇ ਨਾਲ-ਨਾਲ ਸਮਰਪਿਤ ਹੋ ਕੇ ਕੰਮ ਕਰਨਾ ਪਵੇਗਾ। ਉਹਨਾਂ ਨੂੰ ਰਾਜਨੀਤਕ ਸਿੱਖਿਆ ਦੇਣੀ ਹੋਵੇਗੀ। ਇਹ ਸਿਰਫ਼ ਖੱਬੇ-ਪੱਖੀ ਹੀ ਕਰ ਸਕਦੇ ਹਨ। ਕੋਈ ਵੀ ਤਬਦੀਲੀ ਬਿਨ੍ਹਾਂ ਮਿਹਨਤ ਆਪਣੇ ਆਪ ਨਹੀਂ ਆਉਂਦੀ। ਉਸ ਲਈ ਕਰੜੇ ਸੰਘਰਸ਼ ਦੀ ਲੋੜ ਹੁੰਦੀ ਹੈ।

**? ਅਜਿਹੀ ਸਥਿਤੀ ਵਿੱਚ ਸਾਡੀ ਭਾਵ ਬੁੱਧੀਜੀਵੀਆਂ ਦੀ ਕੀ ਭੂਮਿਕਾ ਹੋਣੀ ਚਾਹੀਦੀ ਹੈ ?**

- ਦੰਗਾ ਵੋਟ ਦੀ ਫਸਲ ਦਿੰਦਾ ਹੈ। ਸੱਤਾ ਪ੍ਰਾਪਤ ਕਰਨ ਲਈ ਫਿਰਕਾਪ੍ਰਸਤੀ ਸਭ ਤੋਂ ਆਸਾਨ ਰਸਤਾ ਬਣ ਗਈ ਹੈ। ਇਹ ਪ੍ਰਯੋਗ ਦੇਸ਼ ਦੀ ਵੰਡ ਸਮੇਂ ਰਾਜਨੀਤਕ ਨੇਤਾਵਾਂ ਲਈ ਕਾਮਯਾਬ ਸਿੱਧ ਹੋਇਆ। ਫਿਰ ਬਾਬਰੀ ਮਸਜਿਦ ਅਤੇ ਰਾਮ ਮੰਦਿਰ ਦੇ ਨਾਮ ਤੇ ਭਾਜਪਾ ਨੇ ਸੱਤਾ ਹਥਿਆ ਲਈ ਅਤੇ ਫਿਰ ਉਸੇ ਫਿਰਕਾਪ੍ਰਸਤੀ ਨੇ ਇਸ ਵਾਰ ਇੱਕ ਪਾਰਟੀ ਨੂੰ ਕੇਂਦਰ ਦੀ ਸੱਤਾ ਸੌਂਪ ਦਿੱਤੀ। ਅਜਿਹੇ ਦੌਰ ਵਿੱਚ ਬੁੱਧੀਜੀਵੀਆਂ ਦੀ ਜ਼ਿਮੇਵਾਰੀ ਹੈ ਕਿ ਉਹ ਸਰਗਰਮ ਹੋ ਕੇ ਕੰਮ ਕਰਨ। ਦੇਸ਼ ਦੀ ਜਿਆਦਾਤਰ ਜਨਤਾ ਅੱਜ ਲੇਖਕਾਂ-ਬੁੱਧੀਜੀਵੀਆਂ ਨੂੰ ਨਹੀਂ ਜਾਣਦੀ। ਜੇ ਹਿੰਦੀ ਦੇ ਲੇਖਕਾਂ ਦੀ ਗੱਲ ਕਰੀਏ ਤਾਂ ਜਿਆਦਾਤਰ 'ਫੇਸਬੁੱਕ' ਵਾਲੇ ਹਨ। ਇਹ ਲੋਕਾਂ ਅਤੇ ਉਹਨਾਂ ਦੇ ਸੰਘਰਸ਼ਾਂ ਤੋਂ ਕੱਟ ਜਾਣ ਦੀ ਇੱਕ ਵੱਡੀ ਅਤੇ ਚਿੰਤਾਜਨਕ ਉਦਾਹਰਣ ਹੈ। ਲੇਖਕਾਂ ਨੂੰ ਮੌਜੂਦਾ ਸੱਤਾ ਅਤੇ ਪ੍ਰਬੰਧ ਤੋਂ ਦੂਰੀ ਬਨਾਉਣੀ ਪਵੇਗੀ। ਕਿਹੋ ਜਿਹੀ ਸਥਿਤੀ ਹੈ ਕਿ ਅੱਜ ਲੇਖਕ ਸੱਤਾ ਅਤੇ ਸਰਕਾਰਾਂ ਵੱਲੋਂ ਸਨਮਾਨਿਤ ਹੋਣ ਲੱਗ ਪਏ ਹਨ। ਕਿਸੇ ਲੇਖਕ ਦੀ ਕੋਈ ਰਚਨਾ ਜਬਤ ਨਹੀਂ ਹੁੰਦੀ ਅਤੇ ਨਾ ਹੀ ਕਿਸੇ ਨੂੰ ਸਰਕਾਰ ਵੱਲੋਂ ਸ਼ਜਾ ਮਿਲਦੀ ਹੈ। ਧਰਮਾਂ ਦੀ ਕਰੂਰਤਾ ਅਤੇ ਧਰਮਾਂ 'ਤੇ ਅੰਨ੍ਹੇ ਵਿਸ਼ਵਾਸ 'ਤੇ ਵਿਚਾਰਧਾਰਕ ਚੋਟ ਕਰਨ ਦੀ ਅੱਜ ਸਭ ਤੋਂ ਵੱਧ ਲੋੜ ਹੈ। ਉਸ ਲਈ ਲੇਖਕਾਂ ਨੂੰ ਖ਼ਤਰੇ ਵੀ ਮੁੱਲ ਲੈਣੇ ਪੈਣਗੇ ਅਤੇ ਇਹ ਲੈਣੇ ਚਾਹੀਦੇ ਹਨ।

**? ਕੀ ਧਰਮ ਅਤੇ ਜਾਤੀ ਦੇਸ਼ ਦੇ ਵਿਕਾਸ ਵਿੱਚ ਸਭ ਤੋਂ ਵੱਡੀ ਰੁਕਾਵਟ ਹੈ ?**

- ਧਰਮ ਅਤੇ ਜਾਤੀ ਨੇ ਸਾਡੇ ਵਿਕਾਸ ਦੇ ਅਨੇਕਾਂ ਰਸਤੇ ਰੋਕੇ ਹੋਏ ਹਨ। ਭਾਰਤ ਦੀ ਕਮਿਊਨਿਸਟ ਪਾਰਟੀ ਦੇ ਸੰਸਥਾਪਕ ਸੱਤਯ ਭਕਤ ਨੇ ਆਪਣੇ ਆਖਰੀ ਦਿਨਾਂ ਵਿੱਚ 1925 ਵਿੱਚ ਮਥੁਰਾ ਵਿੱਚ ਕਿਹਾ ਸੀ ਕਿ ਸਾਡੇ ਦੇਸ਼ ਦੀ ਜਾਤੀਆਂ ਵਿੱਚ ਵੰਡ ਕ੍ਰਾਂਤੀ ਦੇ ਰਸਤੇ ਵਿੱਚ ਸਭ ਤੋਂ ਵੱਡੀ ਰੁਕਾਵਟ ਹੈ। ਲੋਕਾਂ ਦੇ ਦਿਮਾਗਾਂ ਵਿੱਚ ਧਰਮ ਦਾ, ਜਾਤ ਦਾ ਘੁਮੰਡ ਭਰਿਆ ਜਾਂਦਾ ਹੈ। ਧਰਮਾਂ ਨੇ ਸਾਡੇ ਦਿਮਾਗ ਨੂੰ ਕੁੰਦ ਕੀਤਾ ਹੋਇਆ ਹੈ। ਉਹ ਕਿਸੇ ਦਾ ਸੁਭਾਵਿਕ ਵਿਕਾਸ ਨਹੀਂ ਹੋਣ ਦਿੰਦੇ। ਉਹਨਾਂ ਵਿੱਚ ਤਰਕ ਅਤੇ ਪ੍ਰਸ਼ਨਾਂ ਦੀ ਕੋਈ ਥਾਂ ਨਹੀਂ। ਬੌਧਿਕ ਵਿਕਾਸ ਵਿੱਚ ਸਭ ਤੋਂ ਵੱਡਾ ਰੋੜਾ ਧਰਮ ਹੈ। ਅੱਜ ਧਰਮ ਦੇ ਵਿਚਾਰਧਾਰਕ ਵਿਰੋਧ ਦੀ ਬਹੁਤ ਵੱਡੀ ਲੋੜ ਹੈ। ਫਿਰਕੂ ਕਰੂਰਤਾ ਕਾਰਣ ਇਹ ਕੰਮ ਬਹੁਤ ਕਠਿਨ ਹੈ। ਫਿਰ ਵੀ ਖਤਰੇ ਤਾਂ ਮੁੱਲ ਲੈਣੇ ਹੀ ਪੈਣਗੇ।

**? ਤੁਸੀਂ ਦੇਸ਼ ਨੂੰ ਆਪਣੀ ਇਤਿਹਾਸ ਸੰਬੰਧੀ ਸੋਚ ਅਤੇ ਸਾਹਿਤਕ ਨਜ਼ਰੀਏ ਨਾਲ ਕਿਵੇਂ ਬਦਲਣਾ ਚਾਹੋਗੇ ?**


ਕਹਾਣੀਕਾਰ
ਸ਼ਿਵ ਕੁਮਾਰ ਯਾਦਵ

- ਮੇਰੇ ਲਈ ਇਸ ਪ੍ਰਸ਼ਨ ਦਾ ਉੱਤਰ ਬਹੁਤ ਕਠਿਨ ਹੈ। ਮੈਂ ਆਪਣੇ ਵੱਲੋਂ ਲੋਕਾਂ ਨੂੰ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਦੀ ਸਹੀ ਤਸਵੀਰ ਵਿਖਾਉਣ ਦਾ ਯਤਨ ਕਰਦਾ ਰਹਾਂਗਾ। ਉੱਥੋਂ ਹੀ ਸਾਨੂੰ ਨਵੇਂ ਸਮਾਜਵਾਦੀ ਸਮਾਜ ਦੇ ਨਿਰਮਾਣ ਦੀ ਰੌਸ਼ਨੀ ਮਿਲਦੀ ਹੈ। ਉਸ ਇਤਿਹਾਸ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਜਿਸ ਨੂੰ ਸਾਡੇ ਸ਼ਹੀਦਾਂ ਅਤੇ ਕ੍ਰਾਂਤੀਕਾਰੀਆਂ ਨੇ ਆਪਣੇ ਲਹੂ ਨਾਲ ਰਚਿਆ ਹੈ। ਉਹੀਂ ਭਵਿੱਖ ਦੇ ਕ੍ਰਾਂਤੀਕਾਰੀ ਸੰਗਰਾਮ ਦੀ ਦਿਸ਼ਾ ਤੈਅ ਕਰੇਗਾ।

ਸੁਧੀਰ ਵਿਦਿਆਰਥੀ: 097608-75491
ਸ਼ਿਵ ਕੁਮਾਰ ਯਾਦਵ: 099329-09708
ਪੰਜਾਬੀ ਅਨੁਵਾਦ : ਬਲਬੀਰ ਲੌਂਗੋਵਾਲ

# ਮਨੁੱਖ, ਸਮੂਹ ਅਤੇ ਸਮਾਜ



ਬਲਵਿੰਦਰ ਬਰਨਾਲਾ

ਸਮਾਜਵਿਗਿਆਨ ਦਾ ਮੁਢਲਾ ਅਧਾਰ ਹੈ ਕਿ ਮਨੁੱਖ ਇੱਕ ਸਮਾਜਿਕ ਜੀਵ ਹੈ ਅਤੇ ਉਹ ਸਮਾਜ ਤੋਂ ਬਿਨ੍ਹਾਂ ਜਿਉਂਦਾ ਨਹੀਂ ਰਹਿ ਸਕਦਾ। ਮਨੁੱਖ ਸਮਾਜਿਕ ਅਲਾਹਿਦਗੀ ਦਾ ਸ਼ਿਕਾਰ ਹੋ ਕੇ ਪਾਗਲ ਹੋਣ ਦੇ ਰਸਤੇ ਤੁਰ ਪੈਂਦਾ ਹੈ। ਇਹ ਮਨੁੱਖ ਹੀ ਹੈ ਜੋ ਸਮਾਜਿਕ ਪ੍ਰਾਣੀ ਹੈ ਤੇ ਸਮਾਜ ਉਸਦੇ ਜਿਉਂਦੇ ਰਹਿਣ ਲਈ ਮੁਢਲੀ ਸ਼ਰਤ ਹੈ ਪੰਛੀਆਂ ਦਾ ਇਕੱਠੇ ਹੋ ਕੇ ਰਹਿਣਾ ਸਮਾਜਿਕ ਵਰਤਾਰਾ ਨਹੀਂ, ਇਹ ਕੇਵਲ ਇੱਕ ਝੁੰਡ ਮਾਤਰ ਹੈ। ਝੁੰਡ, ਖੰਧਾ ਆਦਿ ਪਸ਼ੂਆਂ ਦੇ ਸਮੂਹ ਦੇ ਨਾਮ ਹਨ, ਸਮਾਜਿਕ ਪ੍ਰਤੀਕ ਨਹੀਂ। ਉਹਨਾਂ ਦਾ ਸਮਾਜਿਕ ਵਿਕਾਸ ਨਹੀਂ ਹੁੰਦਾ। ਜਾਨਵਰਾਂ, ਪੰਛੀਆਂ ਦੇ ਵਿਵਹਾਰ ਵਿੱਚ ਤਬਦੀਲੀ ਅਤੇ ਵਿਕਾਸ ਮਨਫੀ ਹੈ। ਸਮਾਜ ਮਨੁੱਖ ਦੇ ਸਰੀਰਕ, ਮਾਨਸਿਕ ਅਤੇ ਸਮਾਜਿਕ ਵਿਕਾਸ ਨਾਲ ਲਗਾਤਾਰ ਬਦਲਾਉ ਦੀਆਂ ਹਾਲਤਾਂ ਵਿੱਚੋਂ ਗੁਜਰਦਾ ਹੈ। ਕਦੇ ਵੀ ਇਹ ਭੂਤਕਾਲ ਦੀਆਂ ਹਾਲਤਾਂ ਦੇ ਅਨੁਸਾਰੀ ਨਹੀਂ ਚਲਦਾ। ਬਣ ਪ੍ਰਾਣੀ ਤੋਂ ਅੱਜ ਦੇ ਸਭਿਅਕ ਸਮਾਜ ਤੱਕ ਦਾ ਸਫਰ ਮਨੁੱਖ ਲਈ ਕਾਫੀ ਜੋਖ਼ਮ ਭਰਿਆ ਹੈ। ਸੰਘਰਸ਼ ਦੇ ਲਗਾਤਾਰ ਵਰਤਾਰਿਆਂ ਵਿੱਚੋਂ ਲੰਘਦਾ ਮਨੁੱਖ ਅੱਜ ਦੀ ਸੁਖਾਵੀਂ ਜ਼ਿੰਦਗੀ ਦੇ ਪੜਾਅ ਤੱਕ ਅਪੜਿਆ ਹੈ।

ਸਮਾਜਿਕ ਪ੍ਰਾਣੀ ਹੋਣ ਦੇ ਬਾਵਜੂਦ ਮਨੁੱਖ ਅੰਦਰ ਕਿਸੇ ਨਾ ਕਿਸੇ ਰੂਪ ਵਿਚ ਵਿਅਕਤੀਵਾਦ ਭਾਰੂ ਰਿਹਾ। ਕਦੇ ਉਹ ਸਮਾਜ ਨੂੰ ਆਪਣੇ ਨਿੱਜੀ ਹਿੱਤਾਂ ਲਈ ਵਰਤਦਾ ਹੈ ਅਤੇ ਕਦੇ ਉਹ ਆਪਣੇ ਹਿੱਤ ਪੂਰਨ ਲਈ ਦੂਸਰਿਆਂ ਦੇ ਸਹਿਯੋਗ ਲਈ ਅਹੁਲਦਾ ਹੈ। ਉਹ ਦੂਸਰਿਆਂ ਦੀ ਲੁੱਟ ਰਾਹੀਂ ਸਿਰਫ਼ ਆਪਣੇ ਲਈ ਸੁਵਿਧਾ ਪੈਦਾ ਕਰਕੇ ਜ਼ਿੰਦਗੀ ਦਾ ਆਨੰਦ ਲੈਂਦਾ ਹੈ। ਪਰ ਇਹ ਸਮਾਜਿਕ ਭਲਾਈ ਦੇ ਉਲਟ ਵਰਤਾਰਾ ਹੈ। ਉਸਦਾ ਵਿਅਕਤੀਵਾਦ ਉਸ ਲਈ ਵਿਰੋਧੀਆਂ ਦੀ ਗਿਣਤੀ ਵਿੱਚ ਵਾਧਾ ਵੀ ਕਰਦਾ ਹੈ। ਇਹ ਵਿਰੋਧੀ ਉਸਦੇ ਖਿਲਾਫ਼ ਤਾਕਤਵਰ ਗਰੁੱਪ ਵੀ ਜਥੇਬੰਦ ਕਰਦੇ ਹਨ ਜੋ ਉਸਦੀ ਨਿਜਪ੍ਰਸਤੀ ਲਈ ਖ਼ਤਰਾ ਬਣ ਜਾਂਦੇ ਹਨ। ਇਹ ਗਰੁੱਪ ਚੇਤੰਨ ਹੋ ਕੇ ਸਮਾਜਵਾਦੀ ਨਜ਼ਰੀਏ ਤੋਂ ਸਮਾਜਿਕ ਬਰਾਬਰੀ ਦਾ ਨਾਅਰਾ ਵੀ ਬੁਲੰਦ ਕਰਦੇ ਹਨ। ਇਹਨਾਂ ਗਰੁੱਪਾਂ ਦਾ ਟਾਕਰਾ ਕਰਨ ਲਈ ਫਿਰ ਇਸ ਵਿਅਕਤੀਵਾਦੀ ਪਹੁੰਚ ਰਖਦੇ ਮਨੁੱਖ ਲਈ ਆਪਣੇ ਹਿੱਤਾਂ ਨਾਲ ਮੇਲ ਖਾਂਦੇ ਗੁੱਟ ਖੜ੍ਹੇ ਕਰਨ ਦੀ ਲੋੜ ਮਹਿਸੂਸ ਹੁੰਦੀ ਹੈ ਤੇ ਉਹ ਆਪਣੇ ਹਿੱਤਾਂ ਨਾਲ ਮੇਲ ਖਾਂਦੇ ਅਨੇਕਾਂ ਵਿਰੋਧਤਾਈਆਂ ਦੀ ਹੋਂਦ ਦੇ ਬਾਵਜੂਦ ਆਪਣੇ ਵੱਖਰੇ ਸਮੂਹ ਬਣਾਉਂਦਾ ਹੈ। ਇਹੀਂ ਕਾਰਨ ਹੈ ਕਿ ਹਰ ਖਿੱਤੇ ਵਿੱਚ ਵੱਖਰੀਆਂ ਸਮਾਜਿਕ ਹਾਲਤਾਂ, ਸਭਿਆਚਾਰ,ਧਾਰਮਿਕ ਅਤੇ ਆਰਥਿਕ ਵਖਰੇਵੇਂ ਰੱਖਦੇ ਅਲੱਗ-ਅਲੱਗ ਗਰੁੱਪ ਮਿਲਦੇ ਹਨ ਜੋ ਗਰੁੱਪ ਦੀਆਂ ਲੋੜਾਂ ਦੇ ਅਨਕੂਲਣ ਗਤੀਵਿਧੀਆਂ ਕਰਦੇ ਹਨ।

ਹਰ ਗਰੁੱਪ ਦੇ ਹਿੱਤ ਵੱਖਰੇ ਵੱਖਰੇ ਹੁੰਦੇ ਹਨ। ਹਰ ਗਰੁੱਪ ਆਪਣੇ ਮੈਂਬਰਾਂ ਨੂੰ ਇਕ ਜੁਟ ਰੱਖਣ ਲਈ ਕੁਝ ਨਿਯਮ ਵੀ ਤਹਿ ਕਰਦਾ ਹੈ ਜਿੰਨ੍ਹਾਂ ਨੂੰ ਹਰ ਮੈਂਬਰ ਦਾ ਮੰਨਣਾ ਲਾਜ਼ਮੀ ਹੁੰਦਾ ਹੈ। ਜਦ ਕਿਸੇ ਮੈਂਬਰ ਦੇ ਨਿੱਜੀ ਹਿੱਤ ਆਪਣੇ ਗਰੁੱਪ ਦੇ ਹਿੱਤਾਂ ਦੇ ਅਨੁਸਾਰੀ ਨਹੀਂ ਤਾਂ ਉਹ ਕਈ ਵਾਰ ਗਰੁੱਪ ਵਿੱਚ ਵਿਚਰਦਿਆਂ ਇਹਨਾਂ ਦਾ ਵਿਰੋਧ ਵੀ ਕਰਦਾ ਹੈ। ਵਿਰੋਧ ਕਰਦੇ ਸਮੇਂ ਉਸਦਾ ਗਰੁੱਪ ਵਿੱਚ ਪ੍ਰਭਾਵ, ਉਸਦੇ ਵਿਚਾਰਾਂ ਦਾ ਬਾ ਦਲੀਲ ਦਬਾਅ ਕਈ ਵਾਰ ਗਰੁੱਪ ਦੀਆਂ ਨੀਤੀਆਂ ਵਿੱਚ ਤਬਦੀਲੀ ਵੀ ਲਿਆਉਂਦਾ ਹੈ ਪਰ ਕਈ ਵਾਰ ਉਸਨੂੰ ਬਹੁਸੰਮਤੀ ਦਾ ਵਿਰੋਧ ਝਲਦਿਆਂ ਬਾਹਰ ਦਾ ਰਸਤਾ ਵੀ ਦੇਖਣਾ ਪੈਂਦਾ ਹੈ। ਹਰ ਨਿੱਕੇ ਵੱਡੇ ਗਰੁੱਪ ਅੰਦਰ ਵਿਚਾਰਾਂ ਦੇ ਟਕਰਾਅ ਦਾ ਉਭਰਨਾ ਕੁਦਰਤੀ ਵਰਤਾਰਾ ਹੈ ਜੋ ਮਨੁੱਖੀ ਵਿਕਾਸ ਲਈ ਅਹਿਮ ਲੜੀ ਹੈ। ਗਰੁੱਪ ਵਿਅਕਤੀਆਂ ਦਾ ਸਮੂਹ ਹੈ ਅਤੇ ਹਰ ਵਿਅਕਤੀ ਦਾ ਮਾਨਸਿਕ ਅਤੇ ਸਮਾਜਿਕ ਵਿਕਾਸ ਅਲੱਗ ਅਲੱਗ ਵਾਤਾਵਰਣ ਵਿੱਚ ਹੋਣ ਕਰਕੇ ਗਰੁੱਪ ਅੰਦਰ ਵਿਚਾਰਾਂ ਦਾ ਵਖਰੇਂਵਾ ਲਾਜ਼ਮੀ ਹੈ। ਇੱਕੋ ਗਰੁੱਪ ਅੰਦਰ ਕਈ ਸਬ-ਗਰੁੱਪਾਂ ਦੀ ਹੋਂਦ ਵੀ ਸਮਾਜਿਕ ਵਰਤਾਰੇ ਦਾ ਹਿੱਸਾ ਹੈ।

### ਮਨੁੱਖ ਲਈ ਸਮੂਹ ਲਾਜ਼ਮੀ ਕਿਉਂ ?

ਰੋਬਰਟ ਜ਼ੋਜੌਂਕ 1965 ਵਿੱਚ ਲਿਖੇ ਇਕ ਆਰਟੀਕਲ ਵਿੱਚ ਇਸਦੀ ਵਧੀਆ ਸਿਧਾਂਤਕ ਵਿਆਖਿਆ ਕਰਦਾ ਹੈ। ਉਹ ਕਹਿੰਦਾ ਹੈ ਕਿ ਦੂਸਰਿਆਂ ਦੀ ਹਾਜ਼ਰੀ ਵਿੱਚ ਮਨੁੱਖ ਵਧੀਆ ਪ੍ਰਦਰਸ਼ਨ ਕਰਨ ਦਾ ਯਤਨ ਕਰਦਾ ਹੈ। ਜੇ ਉਹ ਆਪਣੇ ਵਿਚਾਰ ਵਿੱਚ ਪ੍ਰਪੱਕਤਾ ਰੱਖਦਾ ਹੈ ਤਾਂ ਦੂਸਰਿਆਂ ਦੀ ਹਾਜ਼ਰੀ ਵਿੱਚ ਉਹ ਇਸਦਾ ਸਫਲ ਪ੍ਰਗਟਾਵਾ ਕਰਨ ਦਾ ਯਤਨ ਕਰਦਾ ਹੈ। ਦੂਸਰਿਆਂ ਦੀ ਹਾਜ਼ਰੀ ਉਸ ਅੰਦਰ ਸਰੀਰਕ ਅਤੇ ਮਾਨਸਿਕ ਉਤਸ਼ਾਹ ਪੈਦਾ ਕਰਦੀ ਹੈ। ਉਸ ਅਨੁਸਾਰ ਸਾਡਾ ਸਰੀਰ ਵਾਧੂ ਸ਼ਕਤੀ ਹਾਸ਼ਲ ਕਰਨ ਦੇ ਸਮਰੱਥ ਹੋ ਜਾਂਦਾ ਹੈ। ਇਸਦੀ ਵਧੀਆ ਉਦਾਹਰਣ ਅਸੀਂ ਸਪੋਰਟਸ ਮੁਕਾਬਲਿਆਂ ਵਿੱਚ ਦੇਖ ਸਕਦੇ ਹਾਂ। ਜਿਸ ਟੀਮ ਦੀ ਦਰਸ਼ਕ ਵਧੇਰੇ ਹਮਾਇਤ ਕਰਦੇ ਹਨ ਉਹ ਟੀਮ ਹੋਰ ਵਧੇਰੇ ਵਧੀਆ ਖੇਡ ਦਾ ਪ੍ਰਦਰਸ਼ਨ ਕਰਦੀ ਹੈ। ਜ਼ੋਜੌਂਕ ਇਸਨੂੰ ਸਮਾਜਿਕ ਸਹੂਲਤ (**Social facilitation**) ਦਾ ਵਰਤਾਰਾ ਕਹਿੰਦਾ ਹੈ। ਬੱਚਾ ਆਪਣੇ ਮਾਪਿਆਂ ਜਾਂ ਕੋਚ ਦੀ ਹਾਜ਼ਰੀ ਵਿੱਚ ਵਧੀਆ ਖੇਡ ਦਾ ਪ੍ਰਦਰਸ਼ਨ ਕਰਨ ਦਾ ਯਤਨ ਕਰਦਾ ਹੈ। ਪਰ ਸ਼ਰਤ ਕਿ ਉਹ ਪਹਿਲਾਂ ਇਸ ਵਿੱਚ ਵਧੀਆ ਸਿਖਲਾਈ ਦੇ ਦੌਰ ਵਿੱਚੋਂ ਲੰਘਿਆ ਹੋਵੇ। ਕਿਸੇ ਸਿਖਲਾਈ ਦੀ ਅਣਹੋਂਦ ਸਮੇਂ ਉਹ ਅਜਿਹਾ ਨਹੀਂ ਕਰ ਸਕੇਗਾ।

### ਦੂਸਰਿਆਂ ਦੀ ਹਾਜ਼ਰੀ ਸਮੇਂ ਪ੍ਰਾਪਤੀ ਪਿੱਛੇ ਕਿਹੜੇ ਤੱਥ ਪ੍ਰਭਾਵਸ਼ਾਲੀ ?

1. ਦੂਸਰੇ ਲੋਕਾਂ ਦੀ ਹਾਜ਼ਰੀ ਸਾਡੇ ਲਈ ਚਿਤਾਵਨੀ ਦਾ ਕੰਮ ਕਰਦੀ ਹੈ ਅਤੇ ਸੁਚੇਤ ਵੀ ਕਰਦੀ ਹੈ।

2. ਅਸੀਂ ਸਤਰਕ ਹੋ ਜਾਂਦੇ ਹਾਂ ਕਿ ਸਾਡਾ ਮੁਲਾਂਕਣ ਲੋਕਾਂ ਰਾਹੀਂ ਕੀਤਾ ਜਾ ਰਿਹਾ ਹੈ।

3. ਜਿਸ ਕੰਮ ਨੂੰ ਅਸੀਂ ਕਰਨ ਜਾ ਰਹੇ ਹਾਂ, ਲੋਕ ਉਸ ਵੱਲੋਂ ਸਾਡਾ ਧਿਆਨ ਹਟਾਕੇ ਆਪਣੇ ਵੱਲ ਖਿਚਦੇ ਹਨ। ਸਾਡੇ ਕੋਲ ਹੁਣ ਦੋ ਕੰਮ ਹੋ ਜਾਂਦੇ ਹਨ। ਇੱਕ ਆਪਣਾ ਚੱਲ ਰਿਹਾ ਕੰਮ ਅਤੇ ਦੂਸਰਾ ਉਹਨਾਂ ਦੀ ਹਾਜ਼ਰੀ ਤੇ ਸਰਗਰਮੀ ਵੱਲ ਧਿਆਨ ਰੱਖਣਾ। ਆਪਣੇ ਕੰਮ ਨੂੰ ਵਧੀਆ ਕਰਕੇ ਦੂਸਰਿਆਂ ਨੂੰ ਦਿਖਾਉਣ ਦੀ ਧਾਰਨਾ ਸਾਡੇ ਅੰਦਰ ਸੁਤੇਸਿਧ ਆ ਜਾਂਦੀ ਹੈ। ਜੇ ਅਸੀਂ ਵਧੀਆ ਕਰਦੇ ਹਾਂ ਤਾਂ ਜਿਆਦਾ ਮਾਣ ਮਹਿਸੂਸ ਕਰਦੇ ਹਾਂ ਤੇ ਜੇ ਨਹੀਂ ਤਾਂ ਕੰਮ ਵਿਚਲੀ ਕੰਮਜ਼ੋਰੀ ਦੀ ਪੜਤਾਲ ਕਰਨ ਵੱਲ ਵਧਦੇ ਹਾਂ ਤਾਂ ਜੋ ਮੁੜ ਚੰਗਾ ਕਰਕੇ ਦਿਖਾ ਸਕੀਏ।

ਕਿਸੇ ਵੀ ਗਰੁੱਪ ਵਿੱਚ ਵਿਚਰਦਿਆਂ ਅਸੀਂ ਉਪਰੋਕਤ ਕਿਸਮ ਦੀ ਮਾਨਸਿਕਤਾ ਵਿੱਚੋਂ ਲੰਘਦੇ ਹਾਂ। ਗਰੁੱਪ ਆਗੂ ਗਰੁੱਪ ਮੈਂਬਰਾਂ ਦੀ ਹਾਜ਼ਰੀ ਵਿੱਚ ਆਪਣਾ ਵਧੀਆ ਪ੍ਰਦਰਸ਼ਨ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿਉਂਕਿ ਉਸਨੂੰ ਪਤਾ ਕਿ ਉਸਦੀ ਅਗਵਾਈ ਉਨ੍ਹਾਂ ਸਮਾਂ ਹੀ ਚੱਲੇਗੀ ਜਦ ਤੱਕ ਉਹ ਆਪਣੀ ਯੋਗਤਾ ਅਤੇ ਸਮਰੱਥਾ ਦਾ ਚੰਗਾ ਪ੍ਰਦਰਸ਼ਨ ਕਰਦਾ ਰਹੇਗਾ। ਗਰੁੱਪ ਮੈਂਬਰਾਂ ਵਿੱਚੋਂ ਉਠਦੇ ਪ੍ਰਸ਼ਨ ਉਸਨੂੰ ਚੈਲਿੰਜ ਦੇ ਰੂਪ ਵਿਚ ਲੈਣੇ ਪੈਣਗੇ। ਗਰੁੱਪ ਵਿਚਲੇ ਮੈਂਬਰਾਂ ਦੀ ਵਿਚਾਰਧਾਰਕ ਮਜਬੂਤੀ ਗਰੁੱਪ ਨੂੰ ਵਧੇਰੇ ਮਜਬੂਤ ਕਰਦੀ ਹੈ ਅਤੇ ਸਥਾਪਤ ਕਰਦੀ ਹੈ। ਪਰ ਆਗੂ ਲਈ ਸਿਰਦਰਦੀ ਵੀ ਬਣਦੀ ਹੈ ਕਿਉਂਕਿ ਉਸਨੂੰ ਦੂਸਰਿਆਂ ਨਾਲੋਂ ਆਪਣੇ ਆਪ ਨੂੰ ਉੱਤਮ ਬਣਾਕੇ ਰੱਖਣਾ ਪੈਂਦਾ ਹੈ।

ਆਗੂ ਲਈ ਇੱਕ ਹੋਰ ਸਮੱਸਿਆ ਵੀ ਪੈਦਾ ਹੁੰਦੀ ਹੈ ਕਿ ਜੇ ਉਸ ਵਿੱਚ ਅਯੋਗ ਸਮਝਣ ਦੀ ਹੀਣਤਾ ਦਾ ਅਹਿਸਾਸ ਪੈਦਾ ਹੋ ਜਾਵੇ ਤਾਂ ਉਹ ਆਪਣੀ ਲੀਡਰਸ਼ਿਪ ਖਤਰੇ ਵਿਚ ਪੈਣ ਦੇ ਡਰੋਂ ਅਣਉਚਿਤ ਗੁਟਬੰਦੀ ਕਰਦਾ ਹੈ ਤਾਂ ਕਿ ਉਹ ਆਗੂ ਬਣਿਆ ਰਹੇ। ਕਈ ਵਾਰ ਉਹ ਗਰੁੱਪ ਦੀਆਂ ਨੀਤੀਆਂ ਆਪਣੇ ਹੱਕ ਵਿਚ ਭੁਗਤਾਉਣ ਲਈ ਆਪਣੇ ਹੱਕ ਵਿੱਚ ਬਣੀ ਬਹੁਸੰਮਤੀ ਦੇ ਦਬਾਅ ਦਾ ਸਹਾਰਾ ਲੈਂਦਾ ਹੈ। ਕਈ ਅਜਿਹੀਆਂ ਗੁਟਬੰਦੀਆਂ ਗਰੁੱਪ ਦੇ ਟੁੱਟਣ ਦੀ ਨੌਬਤ ਵੀ ਪੈਦਾ ਕਰ ਦਿੰਦੀਆਂ ਹਨ। ਭਾਵ ਵਿਚਾਰਧਾਰਕ ਵਖਰੇਵਿਆਂ ਕਾਰਨ ਵੱਖਰੇ ਗਰੁਪ ਵੀ ਹੋਂਦ ਵਿੱਚ ਆ ਜਾਂਦੇ ਹਨ। ਸਮਾਜ ਦੇ ਵਿਕਾਸ ਲਈ ਇਹ ਇਕ ਅਹਿਮ ਸ਼ਰਤ ਹੈ। ਨਰੋਆ ਅਤੇ ਦਲੀਲ ਪੂਰਨ ਵਖਰੇਵਾਂ ਗਰੁੱਪ ਵਿੱਚੋਂ ਗਰੁੱਪ ਦੇ ਉਭਰਣ ਕਾਰਨ ਵਿਚਾਰ ਦੇ ਵਿਕਾਸ ਦੀ ਮਜਬੂਤੀ ਲਈ ਲਾਜ਼ਮੀਂ ਹੈ।

**ਕੀ ਇੱਕੋ ਗਰੁਪ ਦੇ ਦੋ ਮੁਖੀ ਬਣਾਕੇ ਅਗਵਾਈ ਦਿੱਤੀ ਸਕਦੀ ਹੈ?**

ਜੇ ਅਜਿਹਾ ਕਰਨ ਦੇ ਨਾਲ ਗਰੁੱਪ ਜਾਂ ਕੋਈ ਸਮਾਜਿਕ ਸਮੂਹ ਨੂੰ ਠੀਕ ਅਗਵਾਈ ਮਿਲਣ ਦੀ ਸੰਭਾਵਨਾ ਹੁੰਦੀ ਤਾਂ ਬਹੁਤੇ ਦੇਸ਼ਾਂ ਦੇ ਰਾਸ਼ਟਰਪਤੀ/ ਪ੍ਰਧਾਨ ਮੰਤਰੀ ਦੋ ਦੋ ਹੁੰਦੇ। ਫਿਰ ਤਾਂ ਹਰ ਵਿਰੋਧੀ ਗੁੱਟ ਦੇ ਲੀਡਰ ਨੂੰ ਵੀ ਪ੍ਰਧਾਨ ਮੰਤਰੀ ਬਣਾਕੇ ਗਰੁੱਪ ਦੀ ਇੱਕ ਜੁਟਤਾ ਬਣਾਈ ਜਾ ਸਕਦੀ। ਅਸਲ ਵਿੱਚ ਵਿਰੋਧੀ ਗੁੱਟ ਦੀ ਹੋਂਦ ਕਿਸੇ ਵੱਖਰੇ ਵਿਚਾਰ ਜਾਂ ਨੀਤੀ ਨੂੰ ਲੈ ਕੇ ਹੁੰਦੀ ਹੈ। ਜੇ ਇਹ ਗਰੁੱਪ ਅੰਦਰ ਮਜ਼ਬੂਤ ਥਾਂ ਰੱਖਦਾ ਹੈ ਤਾਂ ਇਸਨੂੰ ਨਾਲ ਲੈ ਕੇ ਚੱਲਣਾ ਹੀ ਪੈਂਦਾ। ਇਕੱਲੇ ਇਕਹਿਰੇ ਮਨੁੱਖ ਦੇ ਵਿਰੋਧੀ ਵਿਚਾਰ ਦੀ ਭਾਵੇਂ ਅਹਿਮੀਅਤ ਤਾਂ ਹੈ ਪਰ ਪ੍ਰਭਾਵੀ ਨਹੀਂ। ਅਜਿਹੇ ਗਰੁੱਪ ਮੈਂਬਰ ਨੂੰ ਬਾਹਰ ਦਾ ਰਸਤਾ ਦਿਖਾਉਣ ਨਾਲ ਗਰੁੱਪ 'ਤੇ ਕੋਈ ਬਹੁਤਾ ਬੁਰਾ ਪ੍ਰਭਾਵ ਨਹੀਂ ਪੈਂਦਾ। ਜੇ ਵਿਰੋਧੀ ਗੁੱਟ ਜਥੇਬੰਦ ਵੀ ਹੈ ਅਤੇ ਵਿਚਾਰਧਾਰਕ ਪੱਖ ਤੋਂ ਮਜ਼ਬੂਤ ਵੀ ਹੈ ਤਾਂ ਉਹ ਗਰੁੱਪ ਅੰਦਰ ਬਣਿਆ ਰਹਿਕੇ ਗਰੁੱਪ ਦੀਆਂ ਨੀਤੀਆਂ ਨੂੰ ਪ੍ਰਭਾਵਤ ਕਰਕੇ ਗਰੁੱਪ ਦੀ ਗੁਣਵਤਾ ਵਿੱਚ ਵਾਧਾ ਵੀ ਕਰਦਾ ਹੈ। ਗਰੁੱਪਾਂ ਅੰਦਰ ਵਿਚਾਰਾਂ ਦੀ ਗੁਣਵਤਾ ਅਤੇ ਏਕੀਕਰਣ ਹੀ ਗਰੁੱਪ ਦੀ ਤਾਕਤ ਵਿੱਚ ਵਾਧਾ ਕਰਦਾ ਹੈ।

**ਗਰੁੱਪਾਂ ਅੰਦਰ ਘਾਟੇ ਦਾ ਵਰਤਾਰਾ (Loss Process)**

ਹਰ ਗਰੁੱਪ ਅੰਦਰ ਸਭ ਅੱਛਾ ਨਹੀਂ ਹੁੰਦਾ। ਮਨੁੱਖ ਦੀਆਂ ਨਿੱਜੀ ਖਾਹਸ਼ਾਂ ਤੋਂ ਗਰੁੱਪ ਦਾ ਇਹ ਵਰਤਾਰਾ ਮਨਫੀ ਨਹੀਂ ਹੋ ਸਕਦਾ। ਗਰੁੱਪ ਫੇਰ ਹੀ ਵਧੀਆ ਪ੍ਰਾਪਤੀਆਂ ਦੇ ਸਮਰੱਥ ਹੁੰਦਾ ਜੇ ਇਸਦੇ ਸਭ ਤੋਂ ਸਮਰੱਥ ਮੈਂਬਰ ਦੂਸਰੇ ਮੈਂਬਰਾਂ ਨੂੰ ਆਪਣੇ ਠੀਕ ਅਤੇ ਦਲੀਲਪੂਰਨ ਵਿਚਾਰ ਦੁਆਲੇ ਸਹਿਮਤ ਕਰਨ ਵਿਚ ਸਫਲ ਹੋ ਜਾਂਦੇ ਹਨ ਕਿ ਉਹ ਕਿੰਨ੍ਹੇ ਕੁ ਠੀਕ ਹਨ। ਸਹਿਮਤ ਕਰਨ ਦਾ ਵਰਤਾਰਾ ਕੋਈ ਸੌਖਾ ਵਰਤਾਰਾ ਨਹੀਂ ਇਹ ਅੜਿੱਕਿਆਂ ਭਰਿਆ ਹੁੰਦਾ ਹੈ। ਗਰੁੱਪ ਮੈਂਬਰਾਂ ਵਿੱਚ ਉਹ ਮੈਂਬਰ ਵੀ ਹੁੰਦੇ ਹਨ ਜਿਹੜੇ ਆਪਣੇ ਠੀਕ ਹੋਣ ਦੀ ਰੱਟ ਤੋਂ ਪਿੱਛੇ ਨਹੀਂ ਹਟਦੇ। ਉਹ ਆਪਣੇ ਵਿਚਾਰ ਨੂੰ, ਵਿਰੋਧੀ ਵਿਚਾਰ ਭਾਵੇਂ ਕਿੰਨ੍ਹਾ ਵੀ ਠੀਕ ਕਿਉਂ ਨਾ ਹੋਵੇ, ਠੀਕ ਸਿੱਧ ਕਰਨ ਲਈ ਬੇਲੋੜੀਆਂ ਦਲੀਲਾਂ ਦਾ ਜ਼ਾਲ ਬੁਣਨ ਦੇ ਆਹਰ ਵਿਚ ਲੱਗੇ ਹੁੰਦੇ ਹਨ। ਇਸ ਵਰਤਾਰੇ ਨੂੰ ਸਮਾਜਿਕ ਮਨੋਵਿਗਿਆਨ ਦੀ ਭਾਸ਼ਾ ਵਿੱਚ ਵਿਰੋਧੀ ਦਲੀਲਾਂ ਲਈ ਤੱਥਾਂ ਦੀ ਭਾਲ ਦਾ ਵਰਤਾਰਾ (counter factual thinking) ਕਹਿੰਦੇ ਹਨ। ਅਜਿਹਾ ਵਰਤਾਰਾ ਬਾ ਦਲੀਲ ਠੀਕ ਵਰਤਾਰੇ ਦੇ ਰਾਹ ਵਿੱਚ ਅੜਿੱਕਾ ਬਣਦਾ ਹੈ ਜਿਸ ਨਾਲ ਗਰੁੱਪ ਦੀਆਂ ਗਤੀਵਿਧੀਆਂ ਵਿੱਚ ਖੜੋਤ ਆਉਂਦੀ ਹੈ। ਕਈ ਵਾਰ ਵਿਰੋਧ ਦੀ ਖਾਤਰ ਵਿਰੋਧ ਕਰਨ ਵਾਲੇ ਬਹੁਸੰਮਤੀ ਵਿੱਚ ਹੋਣ ਕਾਰਨ ਠੀਕ ਵਿਚਾਰ ਨੂੰ ਮੂਲੋਂ ਹੀ ਰੱਦ ਕਰਕੇ ਗਰੁਪ ਦੀਆਂ ਨੀਤੀਆਂ ਅਤੇ ਟੀਚੇ ਨੂੰ ਕੁਰਾਹੇ ਪਾ ਦਿੰਦੇ ਹਨ। ਅਜਿਹੇ ਲੋਕ ਆਪਣੀ ਗਲਤੀ ਮੰਨਣ ਤੋਂ ਇਨਕਾਰੀ ਹੁੰਦੇ ਹਨ। ਇਸ ਬਾਰੇ (ਹੈਨਰੀ-1995, ਲਾਫਟਨ-1980, ਮੇਰ ਅਤੇ ਸੋਲੇਮ-1952) ਨੇ ਖੋਜ਼ ਪੱਤਰ ਲਿਖਕੇ ਅਜਿਹੀ ਮਾਨਸਿਕਤਾ ਬਾਰੇ ਤੱਥ ਅਧਾਰਤ ਦਲੀਲਾਂ ਦਿੰਦਿਆਂ ਕਿਹਾ ਕਿ ਅਜਿਹੇ ਲੋਕਾਂ ਦੇ ਸਰੋਕਾਰ ਗਰੁੱਪ ਦੀ ਮਜ਼ਬੂਤੀ ਨਹੀਂ ਹੁੰਦੇ ਸਗੋਂ ਆਪਣੀ ਹੋਂਦ ਦਾ ਪ੍ਰਗਟਾਵਾ ਮਾਤਰ ਹੀ ਹੁੰਦੇ ਹਨ। ਦਲੀਲ ਪੂਰਨ ਵਿਅਕਤੀ ਦੀਆਂ ਦਲੀਲਾਂ ਇਹਨਾਂ ਲਈ ਕੋਈ ਮਾਅਨਾ ਨਹੀਂ ਰੱਖਦੀਆਂ ਹੁੰਦੀਆਂ। ਇਹਨਾਂ ਨੂੰ ਸਹਿਮਤੀ ਤੱਕ ਲਿਜਾਣਾ ਲਗਭਗ ਅਸੰਭਵ ਤਾਂ ਹੁੰਦਾ ਹੀ ਹੈ ਸਗੋਂ ਇਹ ਗਰੁੱਪ ਅੰਦਰ ਨਰੋਈ ਅਤੇ ਸਾਰਥਿਕ ਬਹਿਸ਼ ਵਿੱਚ ਅੜਿੱਕਾ ਵੀ ਬਣ ਜਾਂਦੇ ਹਨ। ਸਭ ਤੋਂ ਸਮਰੱਥ ਮੈਂਬਰ ਲਈ ਵੀ ਬਹੁਤਿਆਂ ਦੇ ਵਿਰੋਧ ਨੂੰ ਝੱਲਣ ਦੀ ਔਖ ਪੈਦਾ ਹੋ ਜਾਂਦੀ ਹੈ ਜਿਹੜੀ ਉਸਨੂੰ ਨਿਰਾਸ਼ਤਾ ਦੇ ਆਲਮ ਵੱਲ ਵੀ ਧੱਕ ਸਕਦੀ ਹੈ ਜਾਂ ਵੱਖਰਾ ਗਰੁੱਪ ਬਣਾਕੇ ਚੱਲਣ ਵਾਲੇ ਪਾਸੇ ਮੋੜਦੀ ਹੈ।

ਘਾਟੇ ਵਰਤਾਰੇ ਵਿੱਚ ਇਕ ਹੋਰ ਤੱਥ ਦੀ ਅਹਿਮੀਅਤ ਤੋਂ ਵੀ ਇਨਕਾਰੀ ਨਹੀਂ ਹੋਇਆ ਜਾ ਸਕਦਾ। ਗਰੁੱਪ ਮੈਂਬਰ ਜਿਸ ਤੱਥ ਬਾਰੇ ਪਹਿਲਾਂ ਕਾਫੀ ਜਾਣਕਾਰੀ ਰੱਖਦੇ ਹਨ, ਉਹ ਜਿਆਦਾਤਰ ਉਸ ਦੁਆਲੇ ਹੀ ਬਹਿਸ਼ ਕੇਂਦਰਤ ਕਰਕੇ ਖੁਸ਼ ਹੁੰਦੇ ਹਨ ਅਤੇ ਮਹਿਸੂਸ ਕਰਦੇ ਹਨ ਕਿ ਅਸੀਂ ਸਭ ਕੁੱਝ ਜਾਣਦੇ ਹਾਂ। ਇਸ ਨਾਲ ਨਵਾਂ ਕੁੱਝ ਕਰਨ ਦਾ ਵਿਚਾਰ ਮਨਫੀ ਹੋ ਜਾਂਦਾ ਹੈ। ਵਿਸ਼ੇਸ ਜਾਣਕਾਰੀ, ਜਿਸ ਤੋਂ ਉਹ ਅਣਜਾਣ ਹੁੰਦੇ ਹਨ, ਉਹ ਉਸ ਵੱਲ ਨਕਾਰਾਤਮਕ ਰਵੱਈਆ ਅਪਣਾਉਂਦੇ ਹਨ ਭਾਵੇਂ ਇਹ ਜਾਣਕਾਰੀ ਗਰੁੱਪ ਦੀ ਮਜਬੂਤੀ ਲਈ ਸਹਾਈ ਹੋਣ ਵਾਲੀ ਹੁੰਦੀ ਹੈ। ਉਹਨਾਂ ਦੀ ਬੌਧਿਕ ਸਮਰੱਥਾ ਤੋਂ ਪਰ੍ਹੇ ਹੋਣ ਕਾਰਨ ਉਹ ਇਸ ਵਿੱਚ ਰੁਚੀ ਨਹੀਂ ਲੈਂਦੇ। ਅਜਿਹਾ ਰਵੱਈਆ ਗਰੁੱਪ ਦੇ ਵਿਕਾਸ ਵਿੱਚ ਅੜਿਕਾ ਬਣਦਾ ਹੈ।

**ਸਮਾਜ ਵਿਅਕਤੀਆਂ ਅਤੇ ਵੱਖ ਵੱਖ ਵਿਚਾਰਾਂ ਦੇ ਗਰੁੱਪਾਂ ਦਾ ਸਮੂਹ**

ਸਮਾਜ ਦਾ ਵਿਕਾਸ ਵਿਅਕਤੀਆਂ ਅਤੇ ਵੱਖ ਵੱਖ ਗਰੁੱਪਾਂ ਦੇ ਵਿਚਾਰਾਂ ਦੇ ਭੇੜ 'ਤੇ ਨਿਰਭਰ ਕਰਦਾ ਹੈ ਕਿ ਇਹ ਭੇੜ ਕਿੰਨ੍ਹੇ ਕੁ ਸਾਰਥਿਕ ਹਨ। ਸਰਕਾਰ ਚਲਾਉਣ ਵਾਲੇ ਗਰੁੱਪ ਦੀ ਵਿਚਾਰਧਾਰਾ ਕੀ ਹੈ? ਇਹ ਉਸ ਖਿੱਤੇ ਦੇ ਲੋਕਾਂ ਦੇ ਮਾਨਸਿਕ ਵਿਕਾਸ 'ਤੇ ਨਿਰਭਰ ਕਰਦਾ ਹੈ ਕਿ ਉਹ ਸਰਕਾਰ ਚਲਾ ਰਹੇ ਗਰੁੱਪ ਦੀ ਅਸਲੀਅਤ ਪ੍ਰਤੀ ਕਿੰਨ੍ਹੇ ਕੁ ਸੁਚੇਤ ਹਨ। ਰੂੜੀਵਾਦੀ ਵਿਚਾਰਧਾਰਾ ਅਸਲ ਵਿੱਚ ਇੱਕ ਗਰੁਪ ਦਾ ਲੋਕਾਂ ਦੇ ਤਰਕਹੀਣ ਵਿਚਾਰਾਂ ਦੀ ਕਮਜ਼ੋਰੀ ਭਾਂਪਦਿਆਂ ਰਾਜ ਕਰਨ ਦਾ ਨਕਾਰਾਤਮਕ ਰਵੱਈਆ ਹੈ। ਇਸ ਰਵੱਈਏ ਨਾਲ ਲੋਕਾਂ ਦੇ ਉਸਾਰੂ ਪਾਸੇ ਮੋੜਨ ਦੀ ਬਜਾਏ ਰਸਾਤਲ ਵੱਲ ਮੋੜਨ ਦਾ ਸਫਰ ਤਹਿ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੀ ਵਿਚਾਰਧਾਰਾ ਰੱਖਦਾ ਰਾਜਕੀ ਗਰੁੱਪ ਆਪਣੇ ਨਿੱਜੀ ਹਿੱਤਾਂ ਦੀ ਪੂਰਤੀ ਕਰਨ ਲਈ ਇਸ ਤਰ੍ਹਾਂ ਦੀ ਲੋਕ ਵਿਰੋਧੀ ਨੀਤੀ ਅਪਣਾਉਂਦਾ ਹੈ। ਉਸਾਰੂ ਗਰੁਪ ਇਸ ਗਰੁਪ ਦੀ ਅਸਲੀਅਤ ਨੰਗੀ ਕਰਨ ਦਾ ਯਤਨ ਕਰਦੇ ਹਨ। ਪਰ ਇਹ ਇਨ੍ਹਾਂ ਦੀ ਸਮਰੱਥਾ 'ਤੇ ਨਿਰਭਰ ਕਰਦਾ ਹੈ ਕਿ ਉਹ ਲੋਕਾਂ ਤੱਕ ਆਪਣੀ ਠੋਸ ਪਹੁੰਚ ਕਿੰਨ੍ਹੀ ਕੁ ਲਜਾਣ ਦੀ ਸਮਰੱਥਾ ਰਖਦੇ ਹਨ।

**ਗਰੁੱਪ ਮਨ ਦੀ ਯਾਦਦਾਸਤ :**

ਮਨੁੱਖ ਆਪਣੀਆਂ ਨਿੱਜੀ ਖਾਹਸ਼ਾਂ ਦੀ ਪੂਰਤੀ ਜਦ ਇਕੱਲਾ ਨਹੀਂ ਕਰ ਸਕਦਾ, ਫਿਰ ਉਹ ਗਰੁੱਪ ਬਣਾਕੇ ਆਪਣੀ ਸਮਰੱਥਾ ਵਿੱਚ ਵਾਧਾ ਕਰਦਾ ਹੈ। ਹੋਲਿੰਗਸ਼ੈਡ-2001 ਅਤੇ ਵੈਗਨਰ-1985 ਵਿੱਚ ਖੋਜ਼ ਰਾਹੀਂ ਇਸ ਵਰਤਾਰੇ ਨੂੰ ਗਰੁੱਪ ਮਨ ਦੀ ਯਾਦਦਾਸਤ (**Transactive memory**) ਕਹਿੰਦਾ ਹੈ। ਉਹਨਾਂ ਮੁਤਾਬਿਕ ਦੋ ਲੋਕਾਂ ਦੀ ਮਾਨਸਿਕਤਾ ਦਾ ਗਰੁੱਪੀਕਰਣ ਇੱਕ ਵਿਆਕਤੀ ਦੀ ਮਾਨਸਿਕਤਾ ਤੋਂ ਉੱਤਮ ਹੁੰਦਾ ਹੈ। ਅਸੀਂ ਕਈ ਵਾਰ ਆਪਣੀ ਦੋ ਚਿੱਤੀ ਦਾ ਹੱਲ ਦੂਸਰਿਆਂ ਤੋਂ ਸਲਾਹਾਂ ਲੈਕੇ ਕਰਦੇ ਹਾਂ। ਗਰੁੱਪ ਅੰਦਰ ਹਰ ਤਰ੍ਹਾਂ ਦੇ ਮੈਂਬਰ ਹੋ ਸਕਦੇ ਹਨ ਜੋ ਵੱਖ ਵੱਖ ਖੇਤਰਾਂ ਦੀ ਅਲੱਗ ਅਲੱਗ ਰੂਪ ਵਿੱਚ ਵਧੇਰੇ ਜਾਣਕਾਰੀ ਰਖਦੇ ਹੁੰਦੇ ਹਨ। ਉਹਨਾਂ ਦੀ ਇਸ ਮੁਹਾਰਤ ਦਾ ਲਾਹਾ ਗਰੁੱਪ ਦੇ ਸਾਰੇ ਵਿਅਕਤੀ ਲੈ ਸਕਦੇ ਹਨ। ਵਿਚਾਰਾਂ ਦਾ ਆਪਸੀ ਲੈਣ ਦੇਣ ਸਾਡੇ ਵਿਚਾਰਾਂ ਨੂੰ ਹੋਰ ਵਧੇਰੇ ਸਪੱਸਟਤਾ ਪ੍ਰਦਾਨ ਕਰਦਾ ਹੈ। ਇਸੇ ਕਾਰਨ ਮਨੁੱਖ ਦਾ ਸਮਾਜੀਕਰਣ ਅਤਿ ਜਰੂਰੀ ਹੈ। ਗਰੁੱਪਾਂ ਵਿਚਲੀ ਵਿਚਾਰਧਾਰਕ ਬਹਿਸ਼ ਉਸਦੀ ਮਾਨਸਿਕਤਾ ਨੂੰ ਹੋਰ ਮਜਬੂਤ ਕਰਦੀ ਹੈ। ਸਮਾਜ ਤੋਂ ਅਲਹਿਦਗੀ ਉਸ ਨੂੰ ਅੰਤਰਮੁਖਤਾ ਵੱਲ ਲੈ ਜਾਂਦੀ ਹੈ। ਸਮਾਜ ਤੋਂ ਬਿਨ੍ਹਾਂ ਮਨੁੱਖ ਦੀ ਹੋਂਦ ਸੰਭਵ ਨਹੀਂ। ਸੱਭਿਆਚਾਰ ਮਨੁੱਖ ਕੋਲ ਹੀ ਹੈ ਅਤੇ ਮਨੁੱਖੀ ਸਮੂਹਾਂ ਦੇ ਨੀਤੀਗਤ ਫੈਸ਼ਲਿਆਂ ਦੀ ਦੇਣ ਹੀ ਹੈ। ਸਮਾਜਿਕ ਵਿਕਾਸ ਨਾਲ ਨੀਤੀਆਂ ਵਿੱਚ ਵੀ ਬਦਲਾਅ ਆਉਂਦਾ ਹੈ ਜਿਸ ਨਾਲ ਸਭਿਆਚਾਰ ਵੀ ਬਦਲਾਉ ਦੇ ਵਰਤਾਰਿਆਂ ਵਿੱਚੋਂ ਲੰਘਦਾ ਨਵੇਂ ਰੂਪ ਧਾਰਦਾ ਹੈ। ਸਭਿਆਚਾਰ ਸਥਿਰ ਵਰਤਾਰਾ ਨਹੀਂ। ਰੂੜੀਵਾਦੀ ਇਸ ਨੂੰ ਗਤੀਸ਼ੀਲ ਹੋਣ ਤੋਂ ਰੋਕਦੇ ਹਨ। ਰਜਵਾੜਾਸ਼ਾਹੀ ਸਮਾਜ ਦੇ ਖਾਤਮੇ ਬਾਅਦ ਉਸਰੇ ਸ਼ਰਮਾਏਦਾਰੀ ਸਮਾਜਿਕ ਪ੍ਰਬੰਧ ਨੇ ਸਮਾਜ ਦੀ ਰੂਪ ਰੇਖਾ ਵਿੱਚ ਇਨਕਲਾਬੀ ਤਬਦੀਲੀਆਂ ਕੀਤੀਆ ਹਨ। ਗੁਲਾਮੀ ਦੀਆਂ ਜ਼ੰਜੀਰਾਂ ਟੁੱਟੀਆਂ ਹਨ ਅਤੇ ਇਹਨਾਂ ਦੀ ਰਹਿੰਦ ਖੂੰਹਦ ਵੀ ਸਮੇਂ ਦੀ ਹਨੇਰੀ ਵਿੱਚ ਗੁਆਚ ਜਾਣੀ ਹੈ। ਸਰਮਾਏ ਦਾ ਆਉਣਾ ਸਮਾਜ ਦੇ ਨਿਰੰਤਰ ਵਿਕਾਸ ਦਾ ਸੂਚਕ ਹੈ। ਪਰ ਇਸ ਉੱਪਰ ਮੁੱਠੀਭਰ ਲੋਕਾਂ ਦਾ ਕਾਬਜ਼ ਹੋਣਾ ਨਾਬਰਾਬਰੀ ਦੀ ਸਥਿਤੀ ਪੈਦਾ ਕਰਦਾ ਹੈ। ਵਿਤਕਰੇ ਦੇ ਸ਼ਿਕਾਰ ਲੋਕਾਂ ਦਾ ਇਕਮੁਠ ਹੋਣਾ ਕੁਦਰਤੀ ਹੈ ਜਿਸਨੂੰ ਸ਼ਕਤੀ ਦੇ ਜੋਰ ਨਾਲ ਲੰਬਾ ਸਮਾਂ ਨਹੀਂ ਦਬਾਇਆ ਜਾ ਸਕਦਾ। ਅਜਿਹੀ ਸਥਿਤੀ ਸਮਾਜ ਦਾ ਜਮਾਤੀਕਰਨ ਕਰਦੀ ਹੈ।

ਸੋ ਮਨੁੱਖ, ਗਰੁੱਪ ਅਤੇ ਸਮਾਜ ਇੱਕ ਦੂਸਰੇ ਦੇ ਪੂਰਕ ਹਨ। ਮਨੁੱਖ ਗਰੁੱਪ ਦੀਆਂ ਨੀਤੀਆਂ ਨੂੰ ਪ੍ਰਭਾਵਤ ਕਰਦਾ ਹੈ ਅਤੇ ਗਰੁੱਪਾਂ ਦੀਆਂ ਨੀਤੀਆਂ ਸਮਾਜਿਕ ਤਬਦੀਲੀਆਂ ਤਹਿ ਕਰਦੀਆਂ ਹਨ। ਸਮਾਜਿਕ ਤਬਦੀਲੀਆਂ ਮਨੁੱਖ ਦੀ ਮਾਨਸਿਕਤਾ ਨੂੰ ਮਰੋੜਾ ਦਿੰਦੀਆਂ ਹਨ। ਇਹੀਂ ਕਾਰਨ ਹੈ ਕਿ ਮਨੁੱਖ ਦੀ ਮਾਨਸਿਕਤਾ ਨੂੰ ਪਿਛਲਖੁਰੀ ਤੋਰਨਾਂ ਉਹਨਾਂ ਹੀ ਮੁਸ਼ਕਲ ਹੈ ਜਿੰਨ੍ਹਾਂ ਨਵੇਂ ਵਿਚਾਰ ਦਾ ਪੁਰਾਣੇ ਦੀ ਥਾਂ ਲੈਣਾ। ਸੁਕਰਾਤ ਦਾ ਪੰਜ ਹਜ਼ਾਰ ਸਾਲ ਪਹਿਲਾਂ ਦਾ ਜਮੂਹਰੀਅਤ ਦਾ ਨਾਅਰਾ ਭਾਵੇਂ ਰਾਜਸ਼ਾਹੀ ਦੇ ਖਾਤਮੇ ਲਈ ਮਜ਼ਾਕ ਹੀ ਲਗਦਾ ਸੀ ਅਤੇ ਲੋਕਾਂ ਦੀ ਬਹੁ ਗਿਣਤੀ ਉਸ ਨੂੰ ਪਾਗਲ ਹੀ ਕਹਿੰਦੀ ਰਹੀ। 'ਗੁਲਾਮਾਂ ਲਈ ਜਹਨਮ' ਯੂਨਾਨ ਦੀ ਧਰਤੀ ਤੋਂ ਉਪਜਿਆ ਸੁਕਰਾਤ ਦਾ ਮਨੁੱਖੀ ਅਜ਼ਾਦੀ ਦਾ ਨਾਅਰਾ ਸੰਸਾਰ ਵਿਚਲੇ ਗੁਲਾਮ ਲੋਕਾਂ ਦੀ ਰਾਜਿਆਂ ਤੋਂ ਮੁਕਤੀ ਦਾ ਨਾਅਰਾ ਬਣ ਗੂੰਜਿਆ ਤੇ ਰਾਜਾਸ਼ਾਹੀ ਦੇ ਕਫਨ ਦਾ ਆਖਰੀ ਕਿੱਲ ਸਾਬਤ ਹੋਇਆ। ਸਪੱਸ਼ਟ ਹੈ ਠੋਸ ਵਿਚਾਰਾਂ ਦੀ ਪੈਰਵੀ ਕਰਦਾ ਬਰਾਬਰੀ ਦਾ ਸੰਕਲਪ ਮਨੁੱਖ, ਗਰੁਪ ਅਤੇ ਸਮਾਜ ਲਈ ਚੜ੍ਹਦਾ ਸੂਰਜ ਹੈ।

98147-32122

**ਗਲਤੀ ਦਾ ਸੁਧਾਰ:** ਪਿਛਲੇ ਮੈਗਜ਼ੀਨ 'ਚ ਕਸ਼ਮੀਰ ਵਾਲੇ ਲੇਖ ਅੰਦਰ ਭਾਰਤ ਦਾ ਖੇਤਰਫਲ 3 ਕਰੋੜ 28 ਲੱਖ 7 ਹਜ਼ਾਰ ਵਰਗ ਕਿਲੋਮੀਟਰ ਲਿਖਿਆ ਗਿਆ ਸੀ ਜੋ ਕਿ ਅਸਲ 'ਚ 32 ਲੱਖ 87 ਹਜ਼ਾਰ 263 ਵਰਗ ਕਿਲੋਮੀਟਰ ਹੈ। ਸਾਥੀ ਪਰਵੀਨ ਜੰਡਵਾਲਾ ਵੱਲੋਂ ਗਲਤੀ ਨੋਟ ਕਰਾਉਣ 'ਤੇ ਲੇਖਕ ਧੰਨਵਾਦ ਕਰਦਾ ਹੈ।

# ਸੁਆਲਾਂ ਦੇ ਰੂ-ਬ-ਰੂ



ਅਵਤਾਰ ਗੋਂਦਾਰਾ

ਹਰ ਘਟਨਾ, ਹਰ ਗੱਲ ਬਾਰੇ ਸਹੀ ਸਮੇਂ ਤੇ ਸਹੀ ਸੁਆਲ ਕਰਨਾ, ਤਰਕਸ਼ੀਲਾਂ ਦਾ ਬੁਨਿਆਦੀ ਕਰਤੱਵ ਹੈ। ਇਸ ਦਾ ਭਾਵ ਨਘੋਚੀ ਹੋਣ ਤੋਂ ਨਹੀਂ। ਨਾ ਹੀ ਇਸ ਦਾ ਮਤਲਬ ਸ਼ੱਕੀ ਸੁਭਾ ਦਾ ਹੋਣਾ ਹੈ ਬੰਦੇ ਲਈ ਸਭ ਤੋਂ ਔਖਾ ਕੰਮ ਹੈ-ਆਪਣੇ ਆਪ ਨੂੰ ਸੁਆਲ ਕਰਨਾ। ਫੁਰਸਤ ਦੇ ਪਲਾਂ ਵਿੱਚ ਜਿੱਥੇ ਵੀ, ਜਦੋਂ ਵੀ ਸਮਾਂ ਲੱਗੇ, ਆਪਾ ਚੀਣਦੇ ਰਹਿਣਾ ਚਾਹੀਦਾ ਹੈ। ਇਸ ਨਾਲ ਨੀਰਸਤਾ ਘਟਦੀ ਹੈ, ਅਤੇ ਇਹ ਰੌਚਕ ਵੀ ਬਹੁਤ ਹੈ। ਹੋਰ ਕੰਮਾਂ ਦੇ ਨਾਲ ਨਾਲ, ਇਸ ਵਰ੍ਹੇ ਅੰਤਰਝਾਤ ਦੇ ਕੰਮ ਨੂੰ ਵੀ ਜੋੜ ਲੈਣਾ ਚਾਹੀਦਾ ਹੈ। ਸੁਆਲ ਇਹ ਨਹੀਂ ਸੱਚ, ਯਥਾਰਥ, ਤਰਕ, ਤਰਕਸ਼ੀਲਤਾ ਆਦਿ ਬਾਰੇ ਕਿਤਾਬਾਂ ਵਿੱਚ ਕੀ ਲਿਖਿਆ ਹੈ ਸਗੋਂ ਇਹ ਹੈ ਕਿ ਅਸੀਂ ਕੀ ਸਮਝਦੇ ਹਾਂ ਅਤੇ ਅਮਲ ਵਿੱਚ ਕਿਵੇਂ ਲਾਗੂ ਕਰਦੇ ਹਾਂ? ਅੱਜ ਦੇ ਲਗਾਤਾਰ ਜਟਿਲ ਹੋ ਰਹੇ ਸਿਆਸੀ-ਸਮਾਜਿਕ ਪ੍ਰਸੰਗ ਵਿੱਚ, ਅੰਧਵਿਸ਼ਵਾਸ਼ਾਂ ਖਿਲਾਫ਼ ਲੜਾਈ ਤੋਂ ਅੱਗੇ ਵਧਣ ਦੀ ਲੋੜ ਹੈਂ। ਵਿਰੋਧੀਆਂ ਦੇ ਟਾਕਰੇ ਲਈ ਸਾਨੂੰ ਆਪਣੇ ਵਿਚਾਰਾਂ/ਸੰਕਲਪਾਂ ਨੂੰ ਨਿਖਾਰਦੇ ਰਹਿਣਾ ਚਾਹੀਦਾ ਹੈ।

ਤਰਕਸ਼ੀਲ ਸੁਸਾਇਟੀ ਦੇ ਕਿਸੇ ਮੈਂਬਰ ਨੂੰ ਤਰਕਸ਼ੀਲ ਵਜੋਂ ਆਪਣੀ ਜਾਣ-ਪਛਾਣ ਕਰਾਉਣ ਵਿੱਚ ਕੋਈ ਦਿੱਕਤ ਨਹੀਂ ਆਉਂਦੀ, ਏਨਾ ਕਹਿ ਦੇਣਾ ਕਾਫੀ ਹੈ ਕਿ ਉਹ ਸੁਸਾਇਟੀ ਦਾ ਮੈਂਬਰ ਹੈ। ਜੇ ਕੋਈ ਪੁੱਛੇ ਤਰਕਸ਼ੀਲ ਹੋਣ ਦਾ ਕੀ ਭਾਵ ਹੈ? ਤਾਂ ਆਮ ਤੌਰ ਤੇ ਜੁਆਬ ਹੋਵੇਗਾ ਕਿ ਜੋ ਭੂਤ-ਪ੍ਰੇਤ, ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਦੇ ਖਿਲਾਫ਼ ਹੋਵੇ ਤੇ ਕਿਸੇ ਦੈਵੀ ਸ਼ਕਤੀ ਨੂੰ ਨਾ ਮੰਨਦਾ ਹੋਵੇ ਪਰ ਇਹ ਜੁਆਬ ਕਾਫੀ ਨਹੀਂ ਹੈ। ਇਤਿਹਾਸ ਵਿੱਚ ਅਜਿਹੇ ਕਈ ਬੰਦੇ ਮਿਲ ਜਾਣਗੇ, ਜਿੰਨ੍ਹਾਂ ਵਿੱਚ ਇਹ ਗੁਣ ਸਨ, ਪਰ ਉਨ੍ਹਾਂ ਨੂੰ ਕਿਵੇਂ ਵੀ ਤਰਕਸ਼ੀਲ ਲਹਿਰ ਦਾ ਹਿੱਸਾ ਜਾਂ ਨਾਇਕ ਨਹੀਂ ਮੰਨਿਆਂ ਜਾ ਸਕਦਾ। ਇਸ ਨਾਲ ਹੋਰ ਕੀ ਜੁੜਨਾ ਚਾਹੀਦਾ ਹੈ, ਇਹ ਵੀ ਅਹਿਮ ਸੁਆਲ ਹੈ।

ਅੰਤਰਝਾਤ ਦੀ ਘਾਟ ਦਾ ਅਹਿਸਾਸ ਉਦੋਂ ਹੁੰਦਾ ਹੈ, ਜਦੋਂ 'ਮਨਮਰਜੀ' ਅਤੇ 'ਆਜ਼ਾਦੀ' ਵਰਗੇ ਸੰਕਲਪਾਂ ਵਿਚਲੇ ਫਰਕ ਦਾ ਪਤਾ ਨਹੀਂ ਲਗਦਾ, ਜਿਸ ਬਾਰੇ ਆਪਾਂ ਇਕ ਲੇਖ ਵਿੱਚ ਪਹਿਲਾਂ ਵੀ ਚਰਚਾ ਕਰ ਚੁੱਕੇ ਹਾਂ।

ਬਹੁਤ ਸਾਰੇ ਸ਼ਬਦ/ਸੰਕਲਪ ਹਨ, ਜੋ ਬਿਨ੍ਹਾਂ ਜਾਣਿਆਂ, ਵਰਤੇ ਜਾਂਦੇ ਹਨ। ਬਹੁਤਿਆਂ ਨੂੰ ਇਹ ਨਹੀਂ ਪਤਾ ਕਿ ਪਦਾਰਥਵਾਦ, ਦਵੰਦਵਾਦੀ ਪਦਾਰਥਵਾਦ, ਇਤਿਹਾਸਕ ਪਦਾਰਥਵਾਦ, ਵਿਚਾਰਵਾਦ, ਅੰਤਰਮੁਖੀ ਵਿਚਾਰਵਾਦ, ਬਾਹਰਮੁਖੀ ਵਿਚਾਰਵਾਦ, ਯਥਾਰਥ, ਸੱਚ, ਤਰਕਸ਼ੀਲਤਾ, ਆਮ ਤਰਕ ਅਤੇ ਵਿਰੋਧ ਵਿਕਾਸੀ ਤਰਕ, ਰੈਸ਼ਨੇਲਿਜਮ, ਵਿਗਿਆਨਕ ਸੋਚ, ਵਿਗਿਅਨਕ ਵਿਧੀ ਆਦਿ ਕੀ ਹਨ ਅਤੇ ਇੰਨ੍ਹਾਂ ਦਾ ਅਮਲ ਕੀ ਹੈ? ਇੰਨ੍ਹਾਂ 'ਤੇ ਵਾਰ ਵਾਰ ਜ਼ੋਰ ਦਾ ਭਾਵ ਇਹ ਹੈ ਕਿ ਜਿਵੇਂ ਸੱਤ ਸੁਰਾਂ ਦੇ ਗਿਆਨ ਬਿਨ੍ਹਾਂ ਕੋਈ ਚੰਗਾ ਗਵੱਈਆ ਨਹੀਂ ਬਣ ਸਕਦਾ, ਉਵੇਂ ਇੰਨ੍ਹਾਂ ਦੀ ਸਮਝ ਬਿਨ੍ਹਾਂ ਖ਼ੁਦ ਅਤੇ ਲੋਕਾਂ ਦੇ ਮਨਾਂ ਵਿੱਚ ਬਣ-ਢਹਿ ਰਹੀਆਂ ਸੋਚਾਂ/ਸਮਝਾਂ ਦੇ ਵਰਤਾਰੇ ਨੂੰ ਨਹੀਂ ਜਾਣਿਆ ਜਾ ਸਕਦਾ। ਜਾਣੇ ਬਿਨਾਂ ਤਬਦੀਲੀ ਨਹੀਂ ਹੋ ਸਕਦੀ।

ਉਂਝ ਤਾਂ ਇੰਨ੍ਹਾਂ ਬਾਰੇ ਕਿਤੋਂ ਪੜ੍ਹਿਆ, ਸੁਣਿਆਂ ਜਾਂ ਪੁੱਛਿਆ ਜਾ ਸਕਦਾ ਹੈ। ਸਾਡੀ ਸੂਝ ਸਿਆਣਪ ਉਹੀ ਹੋਵੇਗੀ ਜਿਹੜੀ ਪੜ੍ਹਿਆਂ, ਸੁਣਿਆਂ, ਜਾਂ ਪੁੱਛਿਆਂ, ਭੁੱਲਣ ਮਗਰੋਂ ਸਾਡੇ ਕੋਲ ਬਚਦੀ ਹੈ। ਇਸ ਦਾ ਤੁਹਾਡੇ ਵਿਹਾਰ ਵਿੱਚ ਰੂਪਾਂਤਰ ਹੁੰਦੇ ਰਹਿਣਾ ਜਰੂਰੀ ਹੈ। ਮੁੱਦੇ ਬਹੁਤ ਸਾਰੇ ਹਨ, ਸਾਰਿਆਂ ਬਾਰੇ ਤਾਂ ਗੱਲ ਨਹੀਂ ਹੋ ਸਕਦੀ। ਆਓ ਆਪਾਂ ਇੱਥੋਂ ਸ਼ੁਰੂ ਕਰੀਏ ਕਿ ਤਰਕਸ਼ੀਲ ਹੋਣ ਦਾ ਕੀ ਭਾਵ ਹੈ?

ਸ਼ਬਦ 'ਤਰਕਸ਼ੀਲ', ਤਰਕ ਦਾ ਵਿਸ਼ਲੇਸ਼ਣ ਹੈ। ਇਹ ਅੰਗਰੇਜ਼ੀ ਦੇ ਸ਼ਬਦ **Logic** ਦਾ ਸਾਮਾਨਰਥੀ ਹੈ। ਬੇਸ਼ੱਕ ਅਸੀਂ ਇਸ ਨੂੰ ਰੈਸ਼ਨੇਲਿਸਟ ਦੇ ਅਨੁਵਾਦ ਵਜੋਂ ਵਰਤਦੇ ਆ ਰਹੇ ਹਾਂ, ਜਿਸ ਦਾ ਸਹੀ ਅਨੁਵਾਦ ਵਿਵੇਕਵਾਦ ਬਣਦਾ ਹੈ। ਸ਼ਬਦਕੋਸ਼ ਅਨੁਸਾਰ ਉਹ ਸਖਸ਼ ਜੋ ਇਸ ਵਿਸ਼ਵਾਸ ਦਾ ਧਾਰਨੀ ਹੈ ਕਿ ਸਮੱਸਿਆਵਾਂ ਦਾ ਹੱਲ ਦਲੀਲ ਨਾਲ ਹੋ ਸਕਦਾ ਹੈ, ਤਰਕਸ਼ੀਲ ਹੈ। ਫਿਰ ਸੁਆਲ ਪੈਦਾ ਹੁੰਦਾ ਹੈ, ਕੀ ਦਲੀਲ ਦੀ ਵਰਤੋਂ ਕਰਨ ਵਾਲੇ ਸਾਰੇ ਜਣੇ ਤਰਕਸ਼ੀਲ ਹਨ, ਤਰਕਸ਼ੀਲ ਲਹਿਰ ਦਾ ਹਿੱਸਾ ਹਨ। ਕੀ ਇਕੱਲੀ ਦਲੀਲ ਹੀ ਸਾਂਝ ਦਾ ਆਧਾਰ ਬਣ ਸਕਦੀ ਹੈ? ਮਿਸਾਲ ਵਜੋਂ ਦਲੀਲਾਂ ਤਾਂ ਸਾਰੇ ਧਾਰਮਿਕ ਪ੍ਰਚਾਰਕ ਤੇ ਕਥਾਵਾਚਕ ਵੀ ਦਿੰਦੇ ਹਨ ਅਤੇ ਉਹ ਸਰੋਤਿਆਂ ਨੂੰ ਕਾਇਲ ਵੀ ਕਰਦੇ ਹਨ। ਫਿਰ ਉਨ੍ਹਾਂ ਵਿੱਚ ਅਤੇ ਤਰਕਸ਼ੀਲਾਂ ਵਿੱਚ ਕੀ ਫਰਕ ਹੈ, ਇੰਨ੍ਹਾਂ ਵਿੱਚ ਨਖੇੜੇ ਦਾ ਨੁਕਤਾ ਕੀ ਹੋ ਸਕਦਾ ਹੈ?

ਇਸ ਸੁਆਲ ਵਿੱਚ ਕਈ ਸ਼ਬਦ/ਸੰਕਲਪ ਦਿਖਾਈ ਦਿੰਦੇ ਹਨ, ਜਿਵੇਂ: ਸਮੱਸਿਆ, ਵਿਸ਼ਵਾਸ, ਤਰਕ, ਤਰਕਸ਼ੀਲ, ਦਲੀਲ, ਧਾਰਨਾ ਆਦਿ। ਜਦੋਂ ਵੀ ਕੋਈ ਸਮੱਸਿਆ ਖੜ੍ਹੀ ਹੁੰਦੀ ਹੈ, ਅਸੀਂ ਇਸ ਨੂੰ ਵਿਸ਼ੇਸ਼ ਦ੍ਰਿਸ਼ਟੀਕੋਣ (**ideology**) ਤੋਂ ਪਰਖਦੇ ਤੇ ਨਜਿੱਠਦੇ ਹਾਂ। ਇਹ ਦ੍ਰਿਸ਼ਟੀਕੋਣ ਸਾਡਾ ਵਿਸ਼ਵਾਸ਼ ਹੈ। ਐਕਸੀਡੈਂਟ ਨਾਲ ਹੋਈ ਮੌਤ, ਵਿਚਾਰਵਾਦੀ (**idealist**) ਬੰਦੇ ਲਈ ਮੱਥੇ ਦੀਆਂ ਲਕੀਰਾਂ ਦਾ ਸਿੱਟਾ ਹੋਵੇਗੀ, ਪਦਾਰਥਵਾਦੀ ਸਖਸ਼ ਲਈ ਇਹ ਮਾੜੀਆਂ ਸੜਕਾਂ, ਟ੍ਰੈਫਿਕ ਨਿਯਮਾਂ ਦੀ ਅਣਦੇਖੀ ਜਾਂ ਅਣਗਹਿਲੀ ਦਾ ਸਿੱਟਾ। ਦੋਨੋਂ ਧਿਰਾਂ ਦਾ ਸਮੱਸਿਆ ਨੂੰ ਸਮਝਣ ਦਾ ਆਪੋ ਆਪਣਾ ਦ੍ਰਿਸ਼ਟੀਕੋਣ ਹੈ।

ਤਰਕਸ਼ੀਲ ਵੀ ਤਰਕ ਦਾ ਸਹਾਰਾ ਲੈਂਦੇ ਹਨ। ਤਰਕ-ਸ਼ਾਸ਼ਤਰ, ਚਿੰਤਨ (ਸੋਚ ਵਿਚਾਰ) ਦੇ ਸਹੀ ਨੇਮਾਂ ਦਾ ਵਿਗਿਆਨ ਮੰਨਿਆਂ ਜਾਂਦਾ ਹੈ। ਜਰਮਨ ਦਾਰਸ਼ਨਿਕ ਫਰੈਡਰਿਕ ਜੀ ਫਰੈੱਜ ਦੇ

ਮੁਤਾਬਿਕ ਇਹ ਇਹੀਂ ਦਸਦਾ ਹੈ ਕਿ ਗਿਆਨ ਪ੍ਰਾਪਤ ਕਿਵੇਂ ਕੀਤਾ ਗਿਆ ਹੈ, ਇਹ ਕਿਸੇ ਦਾਅਵੇ ਦੇ ਸਹੀ ਜਾਂ ਗਲਤ ਹੋਣ ਦੀ ਗੱਲ ਨਹੀਂ ਕਰਦਾ। ਇਹ ਇਮਤਿਹਾਨ ਵੇਲੇ ਕੇਂਦਰ ਵਿੱਚ ਫਿਰਦੇ ਨਿਗਰਾਨ ਵਰਗਾ ਹੈ। ਬਾਕੀ ਕੰਮ ਹੋਰਨਾਂ ਵਿਗਿਆਨਾਂ ਦਾ ਹੈ। ਮੁੱਖ ਤੌਰ ਤੇ ਤਰਕ ਦੇ ਤਿੰਨ ਨੇਮ ਮੰਨੇ ਗਏ ਹਨ, ਜਿੰਨ੍ਹਾਂ ਦੇ ਆਧਾਰ ਤੇ ਕਿਸੇ ਦਾਅਵੇ ਜਾਂ ਜਾਣਕਾਰੀ ਦੀ ਪਰਖ ਹੋ ਸਕਦੀ ਹੈ। ਬੇਸ਼ੱਕ ਵਿਦਵਾਨਾਂ ਵਿੱਚ ਇੰਨ੍ਹਾਂ ਬਾਰੇ ਵੀ ਰੇੜਕਾ ਹੈ। ਅੰਤਮ ਸੱਚ ਦੀ ਝਾਕ ਰੱਖੇ ਬਿਨ੍ਹਾਂ ਗੱਲ ਨੂੰ ਅੱਗੇ ਤੋਰਿਆ ਜਾ ਸਕਦਾ ਹੈ:

1. ਨਿੱਜਤਵ/ਪਛਾਣ ਦਾ ਨੇਮ (**Law of Identity**)

2. ਆਪਾ-ਵਿਰੋਧ ਦੇ ਨਾ ਹੋਣ ਦਾ ਨੇਮ (**Law of Non-Contradiction**)

3. ਵਿੱਚ-ਵਿਚਾਲੇ ਦੀ ਅਣਹੋਂਦ ਦਾ ਨੇਮ (**Law of excluded middle**)

ਪਹਿਲੇ ਨੇਮ ਅਨੁਸਾਰ ਹਰ ਵਸਤ ਨਿਵੇਕਲੀ ਹੈ ਅਤੇ ਉਸ ਦੀ ਪਛਾਣ ਵੱਖਰੀ ਹੈ। ਜਿਵੇਂ ੳ, ਅ ਨਹੀਂ ਹੋ ਸਕਦਾ ਅਤੇ ਅ, ੳ ਨਹੀਂ ਹੋ ਸਕਦਾ। ਹਰ ਗੱਲ, ਵਸਤ ਜਾਂ ਵਰਤਾਰੇ ਬਾਰੇ ਵੱਖਰੇ ਸੰਕਲਪ ਹਨ। ਇਸ ਲਈ ਇੰਨ੍ਹਾਂ ਨੂੰ ਬੇਧਿਆਨੀ ਵਿੱਚ ਇੱਕ ਦੂਜੇ ਦੀ ਥਾਂ ਨਹੀਂ ਵਰਤਣਾ ਚਾਹੀਦਾ, ਇਸ ਨਾਲ ਸਾਡੀ ਪਹੁੰਚ ਵਿੱਚ ਧੁੰਦਲਾਪਣ ਆ ਜਾਂਦਾ ਹੈ। ਧਰਮ ਸ਼ਬਦ ਨਾਲ ਇਵੇਂ ਵਾਪਰਦਾ ਹੈ। ਕਈ ਬੁਲਾਰੇ ਕਹਿੰਦੇ ਸੁਣੇ ਗਏ ਹਨ, 'ਪਾਣੀ ਦਾ ਧਰਮ ਜੀ ਵਗਣਾ ਹੈ', ਜਾਂ 'ਤਰਕਸ਼ੀਲਾਂ ਦਾ ਧਰਮ ਅੰਧਵਿਸ਼ਵਾਸ਼ਾਂ ਦਾ ਖਾਤਮਾ ਹੈ' ਆਦਿ। ਇਸ ਨਾਲ ਸਿਧਾਂਤ ਵਜੋਂ, ਧਰਮ ਪ੍ਰਤੀ ਸਾਡੇ ਰਵੱਈਏ ਵਿੱਚ ਭੰਬਲਭੂਸਾ ਪੈਂਦਾ ਹੈ। ਸੁਣਨ ਵਾਲੇ ਨੂੰ ਇਉਂ ਲੱਗਦਾ ਹੈ ਜਿਵੇਂ ਇਹ ਵੀ 'ਧਰਮੀ' ਬੰਦੇ ਹਨ। ਇਹੀਂ ਪਦਾਰਥਵਾਦ ਦੇ ਸੰਕਲਪ ਨਾਲ ਵੀ ਵਾਪਰਿਆ। ਧਾਰਮਿਕ ਇਕੱਠਾਂ ਅਤੇ ਆਮ ਬੋਲ ਚਾਲ ਵਿੱਚ ਕਿਸੇ ਅਨੈਤਿਕ ਜਾਂ ਲਾਲਚੀ ਬੰਦੇ ਨੂੰ 'ਪਦਾਰਥਵਾਦੀ ਸੋਚ' ਵਾਲਾ ਕਹਿ ਕੇ ਭੰਡਿਆ ਜਾਂਦਾ ਹੈ। ਜਦੋਂ ਕਿ ਪਦਾਰਥਵਾਦ, ਵਿਚਾਰਵਾਦ ਦਾ ਵਿਰੋਧੀ ਫਲਸਫਾ ਹੈ ਨਾ ਕਿ ਸਦਾਚਾਰ ਜਾਂ ਨੈਤਿਕਤਾ ਨਾਲ ਸਬੰਧਿਤ ਨੇਮਾਂ ਦਾ ਜਾਬਤਾ।

ਦੂਜਾ ਨੇਮ ਅਸੰਗਤੀ/ਆਪਾ-ਵਿਰੋਧ ਦੇ ਨਾ ਹੋਣ ਬਾਰੇ ਹੈ। ਭਾਵ ਕਿਸੇ ਗੱਲ ਵਿੱਚ ਆਪਾ-ਵਿਰੋਧ ਨਾ ਹੋਵੇ। ਤੁਸੀਂ ਇਹ ਨਹੀਂ ਕਹਿ ਸਕਦੇ ਕਿ 'ਲੋਥ ਜਿਉਂਦੀ ਹੈ', ਜਾਂ 'ਪਾਣੀ ਗਿੱਲਾ ਨਹੀਂ'। ਧਰਮ ਪ੍ਰਚਾਰਕ ਅਕਸਰ ਇਸ ਨੇਮ ਦੀ ਉਲੰਘਣਾ ਕਰਦੇ ਦੇਖੇ ਜਾਂਦੇ ਹਨ। ਉਹ 'ਰੱਬ/ਦੈਵੀ ਸ਼ਕਤੀ' ਨੂੰ ਨਿਰਗੁਣ, ਅਗਿਆਤ, ਅਮੂਰਤ, ਇੰਦਰਿਆਵੀ ਬੋਧ ਤੋਂ ਪਰ੍ਹਾਂ ਦੀ ਕੋਈ ਸੱਤਾ ਕਹੀ ਜਾਣਗੇ, ਪਰ ਨਾਲ ਦੀ ਨਾਲ ਉਸ ਦੇ ਗੁਣਾਂ ਅਤੇ ਸ਼ਕਤੀਆਂ ਦੀ ਮਹਿਮਾਂ ਵੀ ਕਰੀ ਜਾਣਗੇ। ਵਿਰੋਧਾਭਾਸ ਇਹ ਹੈ ਕਿ ਅਗਿਆਤ ਸੱਤਾ ਦੇ ਗੁਣਾਂ ਦੀ ਵਿਆਖਿਆ ਨਾਲ ਗ੍ਰੰਥ ਭਰੇ ਪਏ ਹਨ। ਇਹ ਨੇਮ ਦਸਦਾ ਹੈ ਕਿ ਕਿਸੇ ਸੂਤਰ ਜਾਂ ਧਾਰਨਾ ਵਿੱਚ ਆਪਾ ਵਿਰੋਧ ਨਹੀਂ ਹੋਣਾ ਚਾਹੀਦਾ। ਜੇ ਕੋਈ ਸੱਤਾ ਅਗਿਆਤ ਹੈ, ਅਮੂਰਤ ਹੈ ਤਾਂ ਉਸ ਬਾਰੇ ਗੱਲ ਨਹੀਂ ਕੀਤੀ ਜਾ ਸਕਦੀ, ਉਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ, ਇਹ ਨਿਰੀ ਕਲਪਨਾ ਹੈ। ਪਰ ਜੇ ਉਸ ਬਾਰੇ ਗੱਲ ਹੋ ਰਹੀ ਹੈ ਤਾਂ ਉਸ ਅਗਿਆਤ, ਅਮੂਰਤ ਨਹੀਂ ਰਹਿ ਜਾਂਦੀ।

ਤੀਜਾ ਨੇਮ ਵਿੱਚ-ਵਿਚਾਲੇ ਦੀ ਅਣਹੋਂਦ ਦਾ ਹੈ। ਇਸ ਅਨੁਸਾਰ ਜਾਂ ਤਾਂ ਕਿਸੇ ਗੱਲ ਦੀ ਹੋਂਦ ਹੈ, ਕੋਈ ਘਟਨਾ ਵਾਪਰ ਰਹੀ ਹੈ ਜਾਂ ਨਹੀਂ। ਦੋਨੋਂ ਗੱਲਾਂ ਨਹੀਂ ਹੋ ਸਕਦੀਆਂ। ਤੁਸੀਂ ਕਿਸੇ ਇੱਕ ਧਿਰ ਵੱਲ ਹੋ ਸਕਦੇ ਹੋ। ਕੋਈ ਬੰਦਾ ਜੇ ਮਰਿਆ ਹੈ ਤਾਂ ਜਿਉਂਦਾ ਨਹੀਂ ਅਤੇ ਜੇ ਜਿਉਂਦਾ ਹੈ ਤਾਂ ਉਸ ਨੂੰ ਮਰਿਆ ਨਹੀਂ ਆਖਿਆ ਜਾ ਸਕਦਾ। ਵਿੱਚ-ਵਿਚਾਲਾ ਕੋਈ ਨਹੀਂ।ਕਵਿਤਾ ਵਿੱਚ ਅਜਿਹੀਆਂ ਅਸੰਗਤੀਆਂ ਮੁਆਫੀ ਯੋਗ ਹਨ। ਜੇ ਸਿਆਸੀ ਪ੍ਰਸੰਗ ਵਿੱਚ ਦੇਖਣਾ ਹੋਵੇ ਤਾਂ ਪਾਰਟੀਆਂ ਦਾ ਹਵਾਲਾ ਦਿੱਤਾ ਜਾ ਸਕਦਾ ਹੈ। ਵਿਰੋਧੀ ਹਿੱਤਾਂ ਵਾਲੇ ਸਮਾਜ ਵਿੱਚ, ਕੋਈ ਪਾਰਟੀ ਜਾਂ ਸਿਆਸੀ ਸਿਧਾਂਤ ਅਜੇਹਾ ਨਹੀਂ ਹੋ ਸਕਦਾ, ਜੋ ਸਾਰਿਆਂ ਦੇ ਹਿੱਤਾਂ ਦੀ ਤਰਜਮਾਨੀ ਕਰਦਾ ਹੋਵੇ। ਕਿਸੇ ਵੀ ਇੱਕ ਵਰਗ, ਇੱਕ ਧਰਮ, ਇੱਕ ਜਾਤ ਜਾਂ ਇਲਾਕੇ ਦੀ ਪਾਰਟੀ ਸਾਰੇ ਧਰਮਾਂ, ਸਾਰੀਆਂ ਜਾਤਾਂ ਜਾਂ ਇਲਾਕਿਆਂ ਦੇ ਹਿੱਤਾਂ ਦੀ ਰਾਖੀ ਨਹੀਂ ਕਰ ਸਕਦੀ। ਆਪਣੇ ਐਲਾਨਨਾਮੇ ਵਿੱਚ ਇਸ ਤਰ੍ਹਾਂ ਦੇ ਦਾਅਵੇ ਭਾਵੇਂ ਲੱਖ ਕੀਤੇ ਹੋਣ। ਇਹ ਦਾਅਵੇ ਇਸ ਨੇਮ ਦੀ ਉਲੰਘਣਾ ਕਰਦੇ ਹਨ, ਇਸ ਲਈ ਸਹੀ ਨਹੀਂ, ਝੂਠੇ ਹੁੰਦੇ ਹਨ। ਜਿਹੜੇ ਵੋਟਰ ਇਸ ਨੇਮ ਨੂੰ ਅਣਗੌਲਿਆਂ ਕਰਕੇ, ਗੱਲਾਂ ਵਿੱਚ ਆ ਕੇ ਮਗਰ ਲੱਗਦੇ ਹਨ, ਬਾਅਦ ਵਿੱਚ ਉਹ ਪਾਰਟੀਆਂ ਨੂੰ ਗਾਲ੍ਹਾਂ ਕੱਢਦੇ ਤੇ ਕੋਸਦੇ ਦੇਖੇ ਜਾਂਦੇ ਹਨ, ਕਿ ਉਨ੍ਹਾਂ ਨਾਲ ਨਿਆਂ ਨਹੀਂ ਹੋ ਰਿਹਾ। ਜਦੋਂ ਕਿ ਇਹ ਨੇਮ ਦਸਦਾ ਹੈ ਕਿ, ਅਮਲ ਵਿੱਚ ਨਿਆਂ ਹੋ ਹੀ ਨਹੀਂ ਸਕਦਾ। ਕੋਈ ਵੀ ਪਾਰਟੀ ਬਹੁਤਾ ਚਿਰ ਵਿੱਚ-ਵਿਚਾਲਾ ਨਹੀਂ ਕਰ ਸਕਦੀ, ਉਸ ਦੀ ਬਿੱਲੀ ਨੂੰ ਥੈਲੇ 'ਚੋਂ ਬਾਹਰ ਆਉਣਾ ਹੀ ਪੈਂਦਾ ਹੈ। ਇਸੇ ਨੇਮ ਦੇ ਆਧਾਰ ਤੇ ਵਿੱਚ-ਵਿਚਾਲਾ ਰੱਖਣ ਦੀ ਬਜਾਏ ਫਰਾਂਸ/ਅਮਰੀਕਾ ਵਰਗੇ ਮੁਲਕਾਂ ਵਿੱਚ **Horse and Sparrow** ਸਿਧਾਂਤ ਘੜਿਆ ਗਿਆ ਸੀ ਕਿ ਘੋੜਿਆਂ ਦਾ (ਧਨੀਆਂ ਦਾ) ਧਿਆਨ ਰੱਖਿਆ ਜਾਵੇ, ਚਿੜੀਆਂ (ਆਮ ਲੋਕ) ਉਨ੍ਹਾਂ ਦੀ ਲਿੱਦ ਵਿਚਲੇ ਦਾਣੇ ਚੁਗ ਕੇਹੀ ਖੁਸ਼ੀ ਖੁਸ਼ੀ ਗੁਜਾਰਾ ਕਰ ਲੈਂਦੀਆਂ ਹਨ।

ਤਰਕ ਦੇ ਆਮ ਨੇਮਾਂ ਦੀ ਗੱਲ ਕਰਨ ਤੋਂ ਬਾਅਦ ਸੁਆਲ ਪੈਦਾ ਹੁੰਦਾ ਹੈ ਕਿ ਤਰਕ ਵਰਤਿਆ ਕਿਵੇਂ ਜਾਂਦਾ ਹੈ। ਇਹ ਆਦਤ ਅਤੇ ਦ੍ਰਿਸਟੀਕੋਣ ਦਾ ਵੀ ਸੁਆਲ ਹੈ। ਤਰਕ ਦਾ ਵਾਹਨ ਦਲੀਲ ਹੈ। ਤਰਕ ਕੁਤਰਕ ਕਰਦਿਆਂ, ਹਰ ਬੰਦਾ ਆਪਣੇ ਹੱਕ ਵਿੱਚ ਦਲੀਲ ਦਿੰਦਾ ਹੈ। ਦਲੀਲ ਹੈ ਕੀ ? ਅਜੇਹਾ ਬਿਆਨ, ਜਿਸ ਵਿੱਚ ਕਿਸੇ ਗੱਲ, ਘਟਨਾ ਜਾਂ ਵਰਤਾਰੇ ਦੀ ਪੁਸ਼ਟੀ/ਦਾਅਵੇ ਦਾ ਕਾਰਣ ਦੱਸਿਆ ਜਾਵੇ। ਦਲੀਲ ਥੋਥੀ, ਗਲਤ ਜਾਂ ਸਹੀ, ਕੁਝ ਵੀ ਹੋ ਸਕਦੀ ਹੈ। ਮੁੱਖ ਨੁਕਤਾ ਕਾਰਣ ਹੈ।

ਜੇ ਦਿੱਤਾ ਗਿਆ ਕਾਰਣ ਸਹੀ ਹੈ ਤਾਂ ਦਲੀਲ ਵਜ਼ਨਦਾਰ ਹੈ। ਜੇ ਨਹੀਂ ਤਾਂ ਗੱਲ ਨਹੀਂ ਬਣਦੀ। ਇਸ ਦੀ ਅਕਾਦਮਿਕ ਵਿਆਖਿਆ ਅਤੇ ਬਾਰੀਕੀ ਵਿੱਚ ਜਾਏ ਬਿਨ੍ਹਾਂ, ਦਲੀਲ ਦੀ ਪਰਖ ਲਈ, ਇਸ ਦੀ ਪ੍ਰਸੰਗਿਕਤਾ ਦੇਖਣੀ ਪਵੇਗੀ। ਇਹ ਕਿਤੇ ਪ੍ਰਸੰਗ ਤੋਂ ਬਾਹਰ ਤਾਂ ਨਹੀਂ। ਕਈ ਵਾਰ ਬਹਿਸ ਮੁਹਾਬਸੇ ਵਿੱਚ ਇਸ ਤਰ੍ਹਾਂ ਪ੍ਰਸੰਗ ਤੋਂ ਬਾਹਰੀਆ ਦਲ਼ੀਲਾਂ ਸੁਣਨ ਨੂੰ ਮਿਲ ਜਾਂਦੀਆਂ ਹਨ। ਦੂਜਾ ਨੁਕਤਾ ਦਿੱਤੇ ਗਏ ਕਾਰਣ ਦਾ ਕੀਤੇ ਗਏ ਦਾਅਵੇ ਨਾਲ ਤਾਰਕਿਕ ਸਬੰਧ (**Logical connection**) ਬਣਦਾ ਹੈ। ਭਾਵ ਦਲੀਲ ਕਾਰਣ ਅਤੇ ਸਿੱਟੇ ਦੇ ਸੰਬੰਧਾਂ ਦੀ ਪੁਸ਼ਟੀ ਕਰੇ। ਇਸ ਦੀ ਵਿਆਖਿਆ ਇੱਕ ਖ਼ੂਬਸੂਰਤ ਉਦਾਹਰਣ ਨਾਲ ਕੀਤੀ ਜਾ ਸਕਦੀ ਹੈ। ਇੱਕ ਖੋਜੀ, ਤਿੱਤਲੀ 'ਤੇ ਤਜਰਬੇ ਕਰ ਰਿਹਾ ਹੈ। ਉਹ ਉਸ ਨੂੰ ਕੱਚ ਦੇ ਜਾਰ ਵਿੱਚ ਸੁੱਟਦਾ ਹੈ ਅਤੇ ਜਾਰ ਨੂੰ ਠਕੋਰਦਿਆਂ, ਉੱਡਣ ਲਈ ਕਹਿੰਦਾ ਹੈ। ਤਿੱਤਲੀ ਹੌਲੀ ਹੌਲੀ ਰਿਸਕਦੀ ਉੱਡ ਜਾਂਦੀ ਹੈ। ਇਸ ਤਰਾਂ ਕਈ ਵਾਰ ਹੁੰਦਾ ਹੈ। ਉਸ ਦੇ ਖੰਭ ਕੱਟ ਕੇ ਉਹ ਫੇਰਜਾਰ ਵਿੱਚ ਸੁੱਟਦਾ ਹੈ ਤੇ ਠਕੋਰਦਿਆਂ, ਤਿੱਤਲੀ ਨੂੰ ਉੱਡ ਜਾਣ ਲਈ ਕਹਿੰਦਾ ਹੈ। ਤਿੱਤਲੀ ਨਹੀਂ ਉੱਡਦੀ। ਕਾਪੀ ਪੈੱਨ ਚੁੱਕ ਕੇ ਉਹ ਸਿੱਟਾ ਨੋਟ ਕਰਦਾ ਹੈ। 'ਜਦੋਂ ਤਿੱਤਲੀ ਦੇ ਖੰਭ ਕੱਟ ਦਿੱਤੇ ਜਾਣ ਤਾਂ ਉਸ ਨੂੰ ਸੁਣਨੋ ਹਟ ਜਾਂਦਾ ਹੈ'। ਇਸ ਸਿੱਟੇ ਦਾ ਆਧਾਰ ਉਹ ਇਸ ਗੱਲ ਨੂੰ ਬਣਾਉਂਦਾ ਹੈ ਕਿ ਤਿੱਤਲੀ ਇਸ ਲਈ ਨਹੀਂ ਉਡ ਰਹੀ ਕਿਉਂਕਿ ਉਹ ਉਸ ਦੀ ਗੱਲ ਨਹੀਂ ਸੁਣ ਰਹੀ। ਜਦੋਂ ਕਿ ਅਸਲ ਵਿੱਚ, ਮਸਲਾ ਉਸ ਦੇ ਸੁਣਨ ਦਾ ਨਹੀਂ, ਕੱਟੇ ਗਏ ਖੰਭਾਂ ਦਾ ਹੈ, ਜਿੰਨ੍ਹਾਂ ਕਰਕੇ ਉਹ ਉੱਡ ਨਹੀਂ ਰਹੀ। ਕੱਢੇ ਗਏ ਸਿੱਟੇ ਅਤੇ ਕਾਰਣ ਵਿਚਲੇ ਤਾਰਕਿਕ ਸੰਬੰਧਾਂ ਦੇ ਦੋਸ਼ ਦੀ ਇਹ ਵਧੀਆ ਉਦਾਹਰਣ ਹੈ। ਅਜਿਹੀਆਂ ਦਲੀਲਾਂ ਅਕਸਰ ਸੁਣਨ ਨੂੰ ਮਿਲ ਜਾਂਦੀਆਂ ਹਨ। ਇਸ ਆਧਾਰ ਤੇ ਅਸੀਂ ਕਿਸੇ ਦਲੀਲ ਦੇ ਸਹੀ ਜਾਂ ਗਲਤ ਨੂੰ ਪਰਖ ਸਕਦੇ ਹਾਂ। ਦਲੀਲ ਭਾਵਨਾਵਾਂ ਦੀ ਥਾਂ, ਬੰਦੇ ਦੀ ਸਮਝ ਬੂਝ ਨੂੰ ਟੁੰਬਦੀ ਹੈ। ਉਹ ਪ੍ਰਸੰਗ ਵਿੱਚ ਰਹਿੰਦਿਆਂ, ਕਾਰਣ ਅਤੇ ਸਿੱਟੇ ਦੇ ਸੰਬੰਧਾਂ ਨੂੰ ਮੰਨਣਯੋਗ ਬਣਾਉਂਦੀ ਹੈ।

ਤਰਕ ਦੀ ਵਰਤੋਂ ਹਰ ਬੰਦੇ ਨੂੰ ਵਾਰਾ ਨਹੀ ਖਾਂਦੀ। ਬਹੁਤ ਸਾਰੇ ਸਖਸ਼ ਅਜੇਹੇ ਮਿਲ ਜਾਣਗੇ ਕਿ ਉਨਾਂ ਨੂੰ ਅਤਾਰਕਿਕ ਜਿਉਂਣ ਢੰਗ ਚੰਗਾ ਲਗਦਾ ਹੈ, ਉਹ ਦਲੀਲ ਤੋਂ ਡਰਦੇ ਹਨ। ਉਦਾਹਰਣ ਵਜੋਂ ਇੱਕ ਸਹਿਯੋਗੀ ਵਕੀਲ ਨੂੰ ਜਦੋਂ ਤਕਰਸ਼ੀਲ ਸੁਸਾਇਟੀ ਦੀਆਂ ਪ੍ਰਕਾਸ਼ਿਤ ਕਿਤਾਬਾਂ ਦਾ ਸੈੱਟ ਦਿੱਤਾ ਗਿਆ ਤਾਂ ਉਸ ਨੇ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ, 'ਇੰਨ੍ਹਾਂ ਕਿਤਾਬਾਂ ਵਿੱਚ ਉਨ੍ਹਾਂ ਵਿਚਾਰਾਂ ਅਤੇ ਸਿਧਾਂਤਾਂ ਖਿਲਾਫ਼ ਲਿਖਿਆ ਹੋਇਆ ਹੈ, ਜਿੰਨਾਂ ਵਿੱਚ ਮੇਰੀ ਡੂੰਘੀ ਆਸਥਾ ਹੈ'। ਅਖਬਾਰਾਂ ਰਾਹੀਂ ਉਸ ਨੂੰ ਤਰਕਸ਼ੀਲ ਸਰਗਰਮੀਆਂ ਬਾਰੇ ਪਤਾ ਸੀ। ਉਹ ਨਿੱਤਨੇਮੀ ਸੀ। ਉਸ ਦੀ ਗੱਲ ਵਿੱਚੋਂ ਇਸ ਗੱਲ ਦੀ ਸੂਹ ਮਿਲਦੀ ਹੈ ਕਿ ਤਰਕ ਦੀ ਵਰਤੋਂ, ਵਿਚਾਰਵਾਦੀ ਫਲਸਫੇ ਨਾਲ ਟਕਰਾਉਂਦੀ ਹੈ। ਅਜੇਹੇ ਬੰਦੇ ਤਰਕ(ਵਿਗਿਆਨ) ਨਾਲ ਪੈਦਾ ਕੀਤੀਆ ਚੀਜਾਂ ਵਸਤਾਂ ਤਾਂ ਵਰਤੀ ਜਾਣਗੇ, ਪਰ ਇਸ ਨੂੰ ਦ੍ਰਿਸ਼ਟੀਕੋਣ ਵਜੋਂ ਅਪਣਾਉਣ ਤੋਂ ਤ੍ਰਹਿੰਣਗੇ। ਇਸੇ ਗੱਲ ਵਿੱਚੋਂ ਹੀ ਕਈ ਧਾਰਮਿਕ/ਪਾਰਟੀਆਂ ਅਦਾਰਿਆਂ ਵੱਲੋਂ, ਤਰਕਸ਼ੀਲਤਾ ਖਿਲਾਫ਼ ਮਤੇ ਪਾਉਣਾ ਸਮਝ ਆਉਂਦਾ ਹੈ।

ਆਮ ਕਰਕੇ ਬੰਦੇ ਵਿਰੋਧੀ ਦ੍ਰਿਸ਼ਟੀਕੋਣਾਂ ਦਾ ਮਿਲਗੋਭਾ ਹੁੰਦੇ ਹਨ। ਉਹ ਇੱਕ ਗੱਲ ਕਿਸੇ ਦ੍ਰਿਸ਼ਟੀਕੋਣ ਤੋਂ ਕਰਦੇ ਹਨ ਤਾਂ ਦੂਜੀ ਕਿਸੇ ਹੋਰ ਤੋਂ। ਦ੍ਰਿਸ਼ਟੀਕੋਣਾਂ (ਫਲਸਫੇ) 'ਤੇ ਪਕੜ ਦੀ ਘਾਟ ਕਾਰਣ, ਇਹ ਭੰਬਲਭੂਸਾ ਪਿਆ ਰਹਿੰਦਾ ਹੈ ਅਤੇ ਇਸੇ ਲਈ ਅਜੇਹੇ ਬੰਦੇ ਦੀ ਪ੍ਰਤੀਬੱਧਤਾ ਸਮੇਂ ਸਮੇਂ ਬਾਅਦ ਬਦਲਦੀ ਰਹਿੰਦੀ ਹੈ। ਉਸ ਦੀਆਂ ਸਰਗਰਮੀਆਂ ਵਿੱਚ ਵੀ ਉਤਸ਼ਾਹ ਨਹੀਂ ਹੁੰਦਾ। ਦ੍ਰਿਸ਼ਟੀਕੋਣ ਦੀ ਸਪਸ਼ਟਤਾ ਹੀ ਤਰਕ ਅਤੇ ਉਸ ਦੀ ਸਹੀ ਵਰਤੋਂ ਨਾਲ ਉਸ ਦੇ ਸੰਬੰਧਾਂ ਨੂੰ ਤਹਿ ਕਰਦੀ ਹੈ।

ਵਿਚਾਰਵਾਦੀ ਤਰਕ ਦੀ ਲੰਗੜੀ ਵਰਤੋਂ ਕਰਨਗੇ, ਉਹ ਟ੍ਰੈਕਟਰ ਵੀ ਵਾਹੀ ਜਾਣਗੇ, ਉਸ ਦੇ ਨਿਰਮਾਤਾ ਅਤੇ ਕਾਢੀ ਦੀ ਥਾਂ, ਸ਼ੁਕਰ 'ਰੱਬ' ਦਾ ਕਰਨਗੇ। ਡਾ. ਸੁਰਜੀਤ ਸਿੰਘ ਵਿੱਲੋਂ ਮੁਤਾਬਿਕ, 'ਸਾਧਾਰਣ ਵਿਅਕਤੀ ਤਕਨਾਲੌਜੀ ਦਾ ਲਾਭ ਭਾਵੇਂ ਲੈ ਰਿਹਾ ਹੈ, ਪਰ ਵਿਗਿਆਨ ਕੀ ਹੈ ਅਤੇ ਇਸ ਦੀਆਂ ਜੀਵਨ ਪ੍ਰਤੀ ਮੂਲ ਧਾਰਨਾਵਾਂ ਕੀ ਹਨ, ਇਸ ਦਾ ਕੋਈ, ਉਸ ਨੂੰ ਅਨੁਭਵ ਨਹੀਂ ਹੈ'। ਤਰਕ ਦੀ ਸਮੁੱਚੀ ਅਤੇ ਭਰਭੂਰ ਵਰਤੋਂ ਸਿਰਫ ਪਦਾਰਥਵਾਦੀ ਹੀ ਕਰ ਸਕਦੇ ਹਨ।ਪਦਾਰਥਵਾਦ (ਫਲਸਫੇ) ਤੋਂ ਅਗਵਾਈ ਲੈਂਦਿਆਂ, ਤਰਕ ਦੇ ਨੇਮਾਂ ਦੀ ਪਾਲਣਾ ਕਰਕੇ (ਵਿਧੀ), ਇੰਨ੍ਹਾਂ ਦੀ ਲੋਕ-ਹਿੱਤ (ਜੀਵਨ ਦ੍ਰਿਸ਼ਟੀਕੋਣ) ਵਿੱਚ ਵਰਤੋਂ ਕਰਕੇ ਹੀ ਕੋਈ ਜਣਾ ਖਰਾ ਤਰਕਸ਼ੀਲ ਬਣ ਸਕਦਾ ਹੈ। ਇੰਨ੍ਹਾਂ ਵਿੱਚੋਂ ਕਿਸੇ ਇੱਕ ਦੀ ਗੈਰਹਾਜ਼ਰੀ ਤੁਹਾਨੂੰ ਖਰੇ ਤਰਕਸ਼ੀਲਾਂ ਦੇ ਖੇਮੇ ਵਿੱਚੋਂ ਕਢ ਦੇਵੇਗੀ।

ਪਿਛਾਖੜੀ ਵਿਚਾਰਧਾਰਕ ਹਮਲਿਆਂ ਦਾ ਸਾਹਮਣਾ ਕਰਨ ਲਈ, ਚਾਹੀਦਾ ਇਹ ਹੈ ਕਿ ਵਰਤੇ ਜਾਂਦੇ ਸ਼ਬਦਾਂ / ਵਿਚਾਰਾਂ / ਸੰਕਲਪਾਂ (ਵਿਚਾਰਧਾਰਕ ਹਥਿਆਰ) ਦਾ, ਇਕੱਲਿਆਂ ਅਤੇ ਸੰਗਿਠਤ ਰੂਪ ਵਿੱਚ, ਇੱਕ ਇੱਕ ਕਰਕੇ ਅਧਿਐਨ ਹੋਵੇ ਅਤੇ ਠੋਸ ਹਾਲਤਾਂ ਤੇ ਲਾਗੂ ਕਰਨ ਦਾ ਅਭਿਆਸ ਕੀਤਾ ਜਾਵੇ। ਦੂਜਿਆਂ ਨੂੰ ਸਿਰਫ਼ ਪ੍ਰਭਾਵਿਤ ਹੀ ਨਹੀਂ ਕਰਨਾ, ਖ਼ੁਦ ਵੀ ਬਦਲਣਾ ਹੈ, ਉਨਾਂ ਨੂੰ ਬਦਲਣ ਵਿੱਚ ਸਹਾਈ ਵੀ ਹੋਣਾ ਹੈ।

**gondarasa@yahoo.com**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਇਕਾਈ ਭੀਖੀ ਦੇ ਸਰਗਰਮ ਆਗੂ ਹਰਭਜਨ ਸਿੰਘ ਬਾਬੇਕਾ ਦੀ ਪਤਨੀ, ਇਕਾਈ ਦਿੜਬਾ ਦੇ ਸੀਨੀਅਰ ਆਗੂ ਨਾਇਬ ਸਿੰਘ ਰਟੋਲਾਂ ਦੇ ਵੱਡੇ ਭਰਾ ਲਾਲ ਸਿੰਘ, ਸਾਬਕਾ ਜ਼ੋਨ ਜਥੇਬੰਦਕ ਮੁਖੀ (ਬਰਨਾਲਾ-ਸੰਗਰੂਰ) ਹਰਦੇਵ ਰਾਠੀ ਦੇ ਪਿਤਾ ਤੋਤਾ ਸਿੰਘ, ਬੁਰਜ ਰਾਠੀ (ਮਾਨਸਾ) ਦੀ ਮੌਤ ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

ਡਾਰਵਿਨ ਦਿਵਸ

# ਵਿਗਿਆਨ ਦੀ ਧਰਮ ਉੱਤੇ ਜਿੱਤ ਦਾ ਪ੍ਰਤੀਕ ਦਿਨ



ਡਾ. ਅੰਮ੍ਰਿਤ

12 ਫਰਵਰੀ, 1809 ਨੂੰ ਮਹਾਨ ਪ੍ਰਕਿਰਤੀ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ ਹੋਇਆ। ਉਹਨਾਂ ਦੀ ਮਨੁੱਖਤਾ ਲਈ ਦੇਣ ਨੂੰ ਚੇਤੇ ਕਰਨ ਲਈ ਕੁੱਝ ਸਾਲ ਪਹਿਲਾਂ ਇਸ ਦਿਨ ਨੂੰ 'ਡਾਰਵਿਨ ਦਿਵਸ' ਦੇ ਰੂਪ ਵਿੱਚ ਮਨਾਇਆ ਜਾਣ ਲੱਗਾ ਹੈ। ਇਹ ਦਿਨ ਇੱਕ ਤਰ੍ਹਾਂ ਨਾਲ ਧਰਮ ਉੱਤੇ ਵਿਗਿਆਨ ਦੀ ਮੁਕੰਮਲ ਜਿੱਤ ਦਾ ਪ੍ਰਤੀਕ ਚਿੰਨ੍ਹ ਹੈ ਪਰ ਇਹ ਮੁਕੰਮਲ ਜਿੱਤ ਅਜੇ ਸੀਮਤ ਘੇਰੇ ਵਿੱਚ ਹੈ, ਵਿਆਪਕ ਸਮਾਜਕ ਘੇਰੇ ਵਿੱਚ ਵਿਗਿਆਨ ਅਜੇ ਧਰਮ ਦੀਆਂ ਪਿਛਾਖੜੀ ਤਾਕਤਾਂ ਤੋਂ ਮਾਤ ਖਾ ਰਿਹਾ ਹੈ। ਡਾਰਵਿਨ 19ਵੀਂ ਸਦੀ ਦੇ ਮਨੁੱਖਤਾ ਦੇ ਉਹਨਾਂ ਰੌਸ਼ਨ ਦਿਮਾਗਾਂ ਵਿੱਚੋਂ ਇੱਕ ਸਨ ਜਿਹਨਾਂ ਨੇ ਮਨੁੱਖ ਦੀ ਕੁਦਰਤ ਤੇ ਖ਼ੁਦ ਆਪਣੇ ਬਾਰੇ ਸੂਝ ਨੂੰ ਇੱਕ ਨਵੇਂ ਮੁਕਾਮ ਉੱਤੇ ਪੁਚਾਇਆ, ਅਗਿਆਨਤਾ ਦੇ ਉਹ ਜਾਲੇ ਝਾੜੇ ਜਿਹੜੇ ਧਰਮਾਂ ਤੇ ਹੋਰ ਪਿਛਾਖੜੀ ਤਾਕਤਾਂ ਨੇ ਮਨੁੱਖੀ ਹੋਂਦ ਦੁਆਲੇ ਬੁਣ ਰੱਖੇ ਸਨ।

ਡਾਰਵਿਨ ਦਾ ਕਾਰਜ ਖੇਤਰ ਧਰਤੀ ਉੱਤੇ ਜੀਵਨ ਦੇ ਵਿਕਾਸ ਅਤੇ ਮਨੁੱਖ ਦੀ ਵਿਕਾਸ ਯਾਤਰਾ ਬਾਰੇ ਖੋਜਾਂ ਦਾ ਸੀ, ਫਿਰ ਉਸਦੀਆਂ ਖੋਜਾਂ ਦਾ ਵਿਰੋਧ ਨਾ ਹੁੰਦਾ, ਇਹ ਕਿਵੇਂ ਹੋ ਸਕਦਾ ਸੀ। ਕਿਉਂਕਿ ਮਨੁੱਖੀ ਸਮਾਜ, ਮਨੁੱਖ ਦਾ ਜੈਵਿਕ ਵਿਕਾਸ ਅਤੇ ਧਰਤੀ ਉੱਤੇ ਜੀਵਨ ਦੀ ਉਤਪਤੀ ਤੇ ਵਿਕਾਸ, ਇਹ ਉਹ ਖੇਤਰ ਹਨ ਜਿੱਥੇ 19ਵੀਂ ਸਦੀ ਦੇ ਸ਼ੁਰੂ ਤੱਕ ਧਰਮ ਤੇ ਹੋਰ ਪਿਛਾਖੜੀ ਫਲਸਫੇ ਆਪਣਾ ਏਕਾਧਿਕਾਰ ਸਮਝਦੇ ਸਨ ਤੇ ਉਹਨਾਂ ਨੂੰ ਕੋਈ ਗੰਭੀਰ ਚੁਣੌਤੀ ਨਹੀਂ ਮਿਲੀ ਸੀ, ਪਰ 19ਵੀਂ ਸਦੀ ਦੇ ਦੂਜੇ ਅੱਧ ਨੇ ਇਹਨਾਂ ਖੇਤਰਾਂ ਵਿੱਚ ਵੀ ਧਰਮਾਂ ਤੇ ਵਿਚਾਰਵਾਦੀ ਫਲਸਫਿਆਂ ਦੀਆਂ ਜੜ੍ਹਾਂ ਤੋਂ ਮਿੱਟੀ ਝਾੜ ਦਿੱਤੀ, ਉਹਨਾਂ ਤੋਂ ਉਹਨਾਂ ਦੀ ਆਖਰੀ ਛੁਪਣਗਾਹ ਵੀ ਖੋਹ ਲਈ, ਸਿੱਟੇ ਵਜੋਂ ਧਰਮਾਂ ਦੇ ਕਰਤੇ-ਧਰਤੇ ਪਿਛਲੀ ਡੇਢ ਸਦੀ ਤੋਂ ਬਦਹਵਾਸ ਹਨ; ਉਹ ਕਦੇ ਵਿਗਿਆਨ ਦਾ ਮੁਕੰਮਲ ਵਿਰੋਧ ਕਰਦੇ ਹਨ, ਕਦੇ ਵਿਗਿਆਨ ਦੀਆਂ ਖੋਜਾਂ ਨੂੰ ਧਰਮ ਗ੍ਰੰਥਾਂ ਦੇ ਕਲੇਵਰ ਪਾ ਕੇ ਆਪਣਾ ਬਣਾਉਣ ਦੀਆਂ ਤੁੱਛ ਕੋਸ਼ਿਸ਼ਾਂ ਕਰਦੇ ਹਨ ਅਤੇ ਕਦੇ ਵਿਗਿਆਨ ਨੂੰ ਧਰਮ ਤੋਂ ਸੇਧ ਲੈ ਕੇ ਆਸਤਿਕ ਵਿਗਿਆਨ ਬਣ ਜਾਣ ਦੀਆਂ ਬਚਗਾਨਾ ਨਸੀਹਤਾਂ ਦਿੰਦੇ ਹਨ ਤਾਂ ਕਿ ਵਿਗਿਆਨ ਤੇ ਵਿਗਿਆਨੀ ਵਧੇਰੇ "ਵਿਗਿਆਨਕ" ਬਣ ਸਕਣ।



ਚਾਰਲਸ ਡਾਰਵਿਨ

18ਵੀਂ ਸਦੀ ਵਿੱਚ ਕੁਦਰਤੀ ਵਿਗਿਆਨਾਂ ਦੇ ਵਿਕਾਸ ਨਾਲ ਪਥਰਾਟਾਂ ਬਾਰੇ ਜਾਣਕਾਰੀਆਂ ਤੇ ਉਹਨਾਂ ਦੇ ਅਧਿਐਨ ਦਾ ਵਿਕਾਸ ਵੀ ਹੋਇਆ ਅਤੇ ਕੁੱਝ ਵਿਗਿਆਨੀ ਜੀਵਨ ਦੀ ਉਤਪਤੀ ਤੇ ਵਿਕਾਸ ਬਾਰੇ ਸੋਚਣ ਲੱਗੇ। ਲਮਾਰਕ ਉਹਨਾਂ ਪਹਿਲੇ ਵਿਗਿਆਨੀਆਂ ਵਿੱਚੋਂ ਸਨ ਜਿਹਨਾਂ ਨੇ ਇਸ ਖੇਤਰ ਦੀਆਂ ਜਾਣਕਾਰੀਆਂ ਨੂੰ ਸਿਧਾਂਤਕ ਰੂਪ ਦੇਣਾ ਸ਼ੁਰੂ ਕੀਤਾ ਪਰ ਉਹ ਅਜੇ ਸ਼ੁਰੂਆਤੀ ਪੜਾਅ ਸੀ। ਡਾਰਵਿਨ ਨੇ ਇਸ ਖੇਤਰ ਵਿੱਚ ਫੈਸਲਾਕੁੰਨ ਕੰਮ ਕੀਤਾ ਜਿਸ ਨੇ ਜੀਵ-ਵਿਕਾਸ ਨੂੰ ਇੱਕ ਵਿਗਿਆਨ ਵਜੋਂ ਸਥਾਪਤ ਕਰ ਦਿੱਤਾ ਅਤੇ ਇਸਦੀ ਦਿਸ਼ਾ ਤੈਅ ਕਰ ਦਿੱਤੀ। ਡਾਰਵਿਨ ਨੇ ਦੋ ਦਹਾਕੇ ਦੀ ਆਪਣੀ ਮਿਹਨਤ ਤੋਂ ਬਾਅਦ ਜੀਵ-ਵਿਕਾਸ ਲਈ "ਕੁਦਰਤੀ ਚੋਣ" ਦਾ ਸਿਧਾਂਤ ਪੇਸ਼ ਕੀਤਾ ਜੋ ਅੱਜ ਵੀ ਜੀਵ ਵਿਕਾਸ ਦੇ ਵਡੇਰੇ ਸਿਧਾਂਤ ਦਾ ਅਹਿਮ ਹਿੱਸਾ ਹੈ। ਡਾਰਵਿਨ ਤੋਂ ਅਗਲੇ ਵਿਗਿਆਨੀਆਂ ਨੇ ਉਹਨਾਂ ਦੇ ਜੀਵ ਵਿਕਾਸ ਦੇ ਸਿਧਾਂਤ ਨੂੰ ਹੋਰ ਵਿਕਸਤ ਕਰਨ ਲਈ ਡਾਰਵਿਨ ਦੇ ਸਿਧਾਂਤਾਂ ਨੂੰ ਅਧਾਰ ਬਣਾ ਕੇ ਅਗਲੀਆਂ ਪੁਲਾਂਘਾ ਭਰੀਆਂ। ਡਾਰਵਿਨ ਨੇ ਦਿਖਾਇਆ ਕਿ ਧਰਤੀ ਉੱਤੇ ਜੀਵਨ ਦਾ ਵਿਕਾਸ ਸਰਲ ਤੋਂ ਗੁੰਝਲਦਾਰ ਜੀਵਨ ਰੂਪਾਂ ਵੱਲ ਹੁੰਦਾ ਗਿਆ, ਮਨੁੱਖ ਦਾ ਵਿਕਾਸ ਏਪਾਂ ਦੀ ਪ੍ਰਜਾਤੀ ਤੋਂ ਹੋਇਆ ਜਿਹਨਾਂ ਦੇ ਪੂਰਵਜ ਅੱਗੇ ਬਾਂਦਰ ਸਨ ਤੇ ਇਹ ਜੀਵ ਅੱਗੋਂ ਆਪਣੇ ਤੋਂ ਹੇਠਲੇ ਜੀਵਾਂ ਤੋਂ ਵਿਕਸਿਤ ਹੋਏ। ਇਹ ਵਿਕਾਸ "ਕੁਦਰਤੀ ਚੋਣ" ਦੁਆਰਾ ਹੋਇਆ। 1859 ਵਿੱਚ ਡਾਰਵਿਨ ਦੀ ਕਿਤਾਬ 'ਜੀਵ-ਪ੍ਰਜਾਤੀਆਂ ਦੀ ਉਤਪਤੀ' ਛਪੀ ਜਿਸ ਵਿੱਚ ਉਹਨਾਂ ਨੇ ਕੁਦਰਤੀ ਚੋਣ ਦੇ ਆਪਣੇ ਸਿਧਾਂਤ ਦੇ ਅਧਾਰ ਉੱਤੇ ਜੀਵ-ਵਿਕਾਸ ਦੀ ਵਿਸਥਾਰਪੂਰਵਕ ਵਿਆਖਿਆ ਕੀਤੀ। ਡਾਰਵਿਨ ਦੇ ਸਿਧਾਂਤ ਨੇ ਈਸਾਈ ਧਰਮ ਦੀਆਂ ਇਹ ਧਾਰਨਾਵਾਂ ਕਿ ਧਰਤੀ ਦੀ ਉਮਰ 6000 ਸਾਲ ਹੈ, ਸੰਸਾਰ ਦੀ ਰਚਨਾ "ਰੱਬ" ਨੇ ਛੇ ਦਿਨ ਵਿੱਚ ਕੀਤੀ ਤੇ ਸਦਾ ਸਦਾ ਲਈ ਕੀਤੀ ਸੀ ਅਤੇ ਸਾਰੇ ਜੀਵਾਂ ਨੂੰ ਉਹਨਾਂ ਦੇ ਮੌਜੂਦਾ ਰੂਪਾਂ ਵਿੱਚ ਹੀ ਕੀਤੀ ਸੀ, ਦੇ ਪਰਖਚੇ ਉਡਾ ਦਿੱਤੇ।

ਇਸ ਕਿਤਾਬ ਦੇ ਛਪਣ ਦੇ ਨਾਲ ਹੀ ਜੀਵ-ਵਿਕਾਸ ਦੇ ਡਾਰਵਿਨ ਦੇ ਸਿਧਾਂਤ ਨੂੰ ਵਿਗਿਆਨਕ ਹਲਕਿਆਂ ਵਿੱਚ ਮਾਨਤਾ ਮਿਲਣੀ ਸ਼ੁਰੂ ਹੋ ਗਈ। ਅੱਜ ਕੋਈ ਹੀ ਵਿਗਿਆਨੀ ਹੋਵੇਗਾ ਜੋ ਡਾਰਵਿਨ ਦੇ ਜੀਵ-ਵਿਕਾਸ ਦੇ ਸਿਧਾਂਤ ਨਾਲ ਸਹਿਮਤ ਨਹੀਂ

ਹੋਵੇਗਾ। (ਇੱਥੇ ਅਸੀਂ 'ਕ੍ਰਿਸ਼ਨਾ ਕਾਨਸੈਂਸ' ਦੇ ਮਾਈਕਲ ਕਰੇਮੋ ਜਿਹੇ "ਜਾਅਲੀ" ਵਿਗਿਆਨੀਆਂ ਦੀ ਗੱਲ ਨਹੀਂ ਕਰ ਰਹੇ ਜਿਹੜੇ "ਕਰਾਮਾਤਾਂ", ਉਡਣ-ਤਸ਼ਤਰੀਆਂ ਆਦਿ ਨੂੰ ਵਿਗਿਆਨਕ ਸਬੂਤ ਮੰਨਦੇ ਹਨ!) ਧਰਮ ਦੀਆਂ ਨੀਹਾਂ ਹਿਲਾਉਣ ਦਾ ਕੰਮ ਕਾਫੀ ਹੱਦ ਤੱਕ ਪੁਨਰਜਾਗਰਣ ਤੇ ਪ੍ਰਬੋਧਨ ਦੀਆਂ ਲਹਿਰਾਂ ਹੀ ਕਰ ਚੁੱਕੀਆਂ ਸਨ। 19ਵੀਂ ਸਦੀ ਦੇ ਦੂਜੇ ਅੱਧ ਵਿੱਚ ਹੀ ਕਾਰਲ ਮਾਰਕਸ ਦੇ ਯੁੱਗ-ਪਲਟਾਊ ਸਿਧਾਂਤ ਸਥਾਪਤ ਹੋ ਰਹੇ ਸਨ ਜਿਹਨਾਂ ਨੇ ਮਨੁੱਖੀ ਸਮਾਜ ਦੇ ਵਿਕਾਸ ਬਾਰੇ ਮਨੁੱਖ ਦੀ ਸਮਝ ਵਿੱਚ ਇਨਕਲਾਬ ਲੈ ਆਂਦਾ ਸੀ ਅਤੇ ਨਾਲ ਹੀ ਪਦਾਰਥਵਾਦੀ ਫਲਸਫੇ ਨੂੰ ਪੱਕੇ ਪੈਰੀਂ ਕਰ ਦਿੱਤਾ ਸੀ। ਡਾਰਵਿਨ ਦਾ ਸਿਧਾਂਤ ਆਉਣ ਨਾਲ ਧਰਮ ਦੀਆਂ ਕੰਧਾਂ ਤੋਂ ਰਿਹਾ-ਸਿਹਾ ਰੰਗ-ਰੋਗਨ ਵੀ ਉਤਰਨ ਲੱਗਾ। ਸੁਭਾਵਿਕ ਹੀ ਡਾਰਵਿਨ ਦੇ ਸਿਧਾਂਤਾਂ ਦਾ ਧਰਮਾਂ ਨੇ ਸਿਰਤੋੜ ਵਿਰੋਧ ਕੀਤਾ ਪਰ ਕੁੱਝ ਦੇਰ ਬਾਅਦ ਇਹ ਵਿਰੋਧ ਮੱਠਾ ਪੈ ਗਿਆ ਅਤੇ ਡਾਰਵਿਨ ਨੂੰ "ਆਪਣਾ ਬਣਾਉਣ ਦੇ" ਯਤਨ ਪ੍ਰਮੁੱਖ ਹੋ ਗਏ ਪ੍ਰੰਤੂ ਜੀਵ-ਵਿਕਾਸ ਦੇ ਡਾਰਵਿਨਵਾਦੀ ਸਿਧਾਂਤਾਂ ਦਾ ਵਿਰੋਧ ਧਰਮ ਨੇ ਕਦੇ ਵੀ ਨਹੀਂ ਤਿਆਗਿਆ। 20ਵੀਂ ਸਦੀ ਦੇ ਦੂਜੇ ਦਹਾਕੇ ਵਿੱਚ ਜੀਵ-ਵਿਕਾਸ ਦੇ ਵਿਰੋਧੀਆਂ ਨੇ ਆਪਣਾ ਪ੍ਰਭਾਵ ਫਿਰ ਤੋਂ ਵਧਾਉਣਾ ਸ਼ੁਰੂ ਕੀਤਾ। ਇਹਨਾਂ ਦਾ ਸਭ ਤੋਂ ਜ਼ਿਆਦਾ ਪ੍ਰਭਾਵ ਅਮਰੀਕਾ ਵਿੱਚ ਸੀ ਅਤੇ ਅੱਜ ਵੀ ਹੈ। 1925 ਵਿੱਚ ਜੀਵ ਵਿਕਾਸ ਦੇ ਵਿਰੋਧੀ "ਰੱਬੀ ਸਿਰਜਣਾ" ਦੇ ਧਾਰਮਿਕ ਊਲ-ਜਲੂਲ ਦੇ ਪ੍ਰਚਾਰਕਾਂ ਨੇ ਅਮਰੀਕਾ ਦੇ 15 ਰਾਜਾਂ ਵਿੱਚ ਜੀਵ-ਵਿਕਾਸ ਦੇ ਵਿਗਿਆਨ ਦੀ ਪੜ੍ਹਾਈ ਉੱਤੇ ਪਾਬੰਦੀ ਲਗਾਉਣ ਦੇ ਬਿਲ ਲਿਆਂਦੇ, ਕਈ ਰਾਜਾਂ ਵਿੱਚ ਇਹ ਬਿਲ "ਬਟਲਰ ਐਕਟ" ਦੇ ਨਾਮ ਹੇਠ ਪਾਸ ਵੀ ਹੋਏ। 1968 ਵਿੱਚ ਆ ਕੇ ਹੀ ਇਹਨਾਂ ਕਾਨੂੰਨਾਂ ਨੂੰ ਮਨਸੂਖ ਕੀਤਾ ਗਿਆ ਅਤੇ ਅਮਰੀਕਾ ਦੇ ਸਾਰੇ ਸੂਬਿਆਂ ਵਿੱਚ ਜੀਵ-ਵਿਕਾਸ ਦੀ ਪੜ੍ਹਾਈ ਕਰਾਈ ਜਾਣ ਲੱਗੀ। 20ਵੀਂ ਸਦੀ ਦੇ ਸ਼ੁਰੂ ਵਿੱਚ ਅਮਰੀਕਾ ਤੋਂ ਸ਼ੁਰੂ ਹੋਏ ਜੀਵ-ਵਿਕਾਸ ਦੇ ਇਸ ਜਥੇਬੰਦ ਵਿਰੋਧ ਦਾ ਫੈਲਾਅ ਯੂਰਪ ਤੱਕ ਵੀ ਹੋਇਆ, ਉੱਥੇ ਵੀ ਕਈ ਜੀਵ-ਵਿਕਾਸ ਵਿਰੋਧੀ ਗਿਰੋਹ ਹੋਂਦ ਵਿੱਚ ਆਏ ਪਰ ਯੂਰਪ ਵਿੱਚ ਉਸ ਸਮੇਂ ਇਹਨਾਂ ਦੇ ਵਧੇਰੇ ਪੈਰ ਨਹੀਂ ਲੱਗ ਸਕੇ। ਪਰ ਅਮਰੀਕਾ ਵਿੱਚ ਜੀਵ-ਵਿਕਾਸ ਦੇ ਵਿਰੋਧੀ ਸੱਜੇ-ਪੱਖੀ ਪਿਛਾਖੜੀਆਂ ਦਾ ਗੜ੍ਹ ਬਣਿਆ ਆ ਰਿਹਾ ਹੈ।

1990ਵਿਆਂ ਵਿੱਚ "ਧਾਰਮਿਕ ਗਤੀਵਿਧੀਆਂ" ਨੇ ਰੱਬੀ ਸਿਰਜਣਾ ਦੇ ਕਬਾੜ ਨੂੰ ਨਵੇਂ ਚੋਲੇ ਪਵਾਏ ਅਤੇ ਇਸਦਾ ਨਾਮ "ਚੇਤਨ ਸਿਰਜਣਾ" (**Intelligent Design**) ਰੱਖ ਦਿੱਤਾ। ਇਸ ਨਵੇਂ "ਸਿਧਾਂਤ" ਦੇ ਸਿਰਜਕਾਂ ਨੇ ਹੁਣ ਇਸਨੂੰ "ਵਿਗਿਆਨ" ਆਖਣਾ ਸ਼ੁਰੂ ਕਰ ਦਿੱਤਾ ਹੈ ਕਿਉਂਕਿ ਅੱਜ ਵਿਗਿਆਨ ਅੰਦਰ ਧਰਮ ਦਾ ਰੋਅਬ ਨੰਗ ਹੋ ਗਏ ਜਗੀਰਦਾਰ ਜਿੰਨ੍ਹਾਂ ਹੀ ਹੈ, ਇਸ ਲਈ ਪਾਦਰੀਆਂ ਨੇ ਵਿਗਿਆਨੀਆਂ ਦਾ ਮਖੌਟਾ ਪਾ ਕੇ ਆਪਣੇ ਨਵੇਂ ਸਿਧਾਂਤ ਨੂੰ ਵਿਗਿਆਨ ਵਜੋਂ ਪੇਸ਼ ਕਰਕੇ ਕੁਝ ਸਰੋਤੇ ਜੁਟਾਉਣ ਦਾ ਜੁਗਾੜ ਕੀਤਾ ਹੈ। ਪਰ ਪਤਨਸ਼ੀਲ ਹੋ ਚੁੱਕੇ ਸਰਮਾਏਦਾਰਾਂ ਢਾਂਚੇ ਅੰਦਰੋਂ ਇਹਨਾਂ "ਵਿਗਿਆਨੀ" ਪਾਦਰੀਆਂ (ਜਾਂ "ਪਾਦਰੀ" ਵਿਗਿਆਨੀਆਂ!!) ਨੂੰ ਚੋਖੀ ਹਮਾਇਤ ਮਿਲ ਰਹੀ ਹੈ। ਸਰਮਾਏਦਾਰਾਂ ਦੇ ਪੈਸੇ ਅਤੇ ਸਿਆਸੀ ਪਾਰਟੀਆਂ ਦੀ ਤਨਦੇਹੀ ਭਰੀ ਮਦਦ ਸਦਕਾ ਅੱਜ ਵੀ ਨਾ ਸਿਰਫ਼ ਇਹ ਅਮਰੀਕਾ ਵਿੱਚ ਜੀਵ-ਵਿਕਾਸ ਦੇ ਸਿਧਾਂਤ ਦਾ ਵਿਰੋਧ ਕਰਦੇ ਹਨ, ਸਗੋਂ ਉਹ ਇਸਦੀ ਪੜ੍ਹਾਈ ਉੱਤੇ ਤਰ੍ਹਾਂ-ਤਰ੍ਹਾਂ ਦੀਆਂ ਰੋਕਾਂ ਲਗਵਾਉਂਦੇ ਰਹਿੰਦੇ ਹਨ, ਇੱਥੋਂ ਤੱਕ ਉਹ ਜੀਵ-ਵਿਕਾਸ ਦੇ ਹਮਾਇਤੀ ਵਿਗਿਆਨੀਆਂ ਤੇ ਪ੍ਰੋਫੈਸਰਾਂ ਉੱਤੇ ਹਮਲੇ ਤੱਕ ਕਰਵਾਉਂਦੇ ਹਨ। ਪਿਛਲੇ ਇੱਕ ਦਹਾਕੇ ਵਿੱਚ ਚੇਤੰਨ ਸਿਰਜਣਾ ਦੇ ਹਮਾਇਤੀ ਸੱਜੇ-ਪੱਖੀਆਂ ਦੇ ਦਬਾਅ ਅਤੇ ਲਾਬਿੰਗ ਸਦਕਾ ਅਮਰੀਕਾ ਦੇ ਕਈ ਸੂਬਿਆਂ ਵਿੱਚ ਚੇਤਨ ਸਿਰਜਣਾ ਦੇ ਗੈਰ-ਵਿਗਿਆਨਕ ਸਿਧਾਂਤ ਨੂੰ ਜੀਵ-ਵਿਕਾਸ ਦੇ ਸਿਧਾਂਤ ਦੇ ਬਰਾਬਰ ਸਮਾਂ ਪੜ੍ਹਾਉਣ ਅਤੇ ਪਾਠ-ਪੁਸਤਕਾਂ ਵਿੱਚ ਸ਼ਾਮਲ ਕਰਨ ਦੇ ਕਾਨੂੰਨ ਪਾਸ ਹੋ ਚੁੱਕੇ ਹਨ। ਅਮਰੀਕਾ ਦਾ ਰਾਸ਼ਟਰਪਤੀ ਜਾਰਜ ਡਬਲਿਊ. ਬੁਸ਼ ਸ਼ਰੇਆਮ ਇਹਨਾਂ ਦੇ ਪੱਖ ਵਿੱਚ ਬੋਲ ਚੁੱਕਾ ਹੈ। ਇਹ ਹੈ ਦੁਨੀਆਂ ਭਰ ਵਿੱਚ ਜਮਹੂਰੀਅਤ ਤੇ ਵਿਗਿਆਨ ਵੰਡਣ ਦਾ ਠੇਕਾ ਲੈ ਕੇ ਬੈਠੇ ਉਬਾਮਿਆਂ-ਬੁਸ਼ਾਂ ਦੇ ਅਮਰੀਕਾ ਦਾ ਹਾਲ। 1920ਵਿਆਂ ਵਿੱਚ "ਰੱਬੀ ਸਿਰਜਣਾ" ਦੇ ਪੱਖੀਆਂ ਦੇ ਯੂਰਪ ਵਿੱਚ ਭਾਵੇਂ ਪੈਰ ਨਹੀਂ ਲੱਗੇ, ਪਰ ਆਪਣੇ ਨਵੇਂ ਅਵਤਾਰ "ਚੇਤਨ ਸਿਰਜਣਾ" ਦੇ ਚੋਲੇ ਹੇਠ ਇਹ ਧਾਰਮਿਕ ਸਿਧਾਂਤ ਹੁਣ ਯੂਰਪ ਦੇ ਕਈ ਦੇਸ਼ਾਂ ਵਿੱਚ ਵਿਵਾਦ ਖੜ੍ਹੇ ਕਰ ਰਿਹਾ ਹੈ। ਸੱਤਾ ਦੇ ਕੇਂਦਰਾਂ ਤੱਕ ਤੇ ਸਰਕਾਰੀ ਮੰਤਰੀਆਂ ਵਿੱਚ ਇਹਨਾਂ ਨੇ ਚੋਖੇ ਹਮਾਇਤੀ ਜੁਟਾਏ ਹਨ ਪਰ ਯੂਰਪ ਵਿੱਚ ਅਜੇ ਇਹ ਕੋਈ ਵੱਡਾ ਮਾਅਰਕਾ ਨਹੀਂ ਮਾਰ ਸਕੇ।

ਅਜਿਹਾ ਨਹੀਂ ਹੈ ਕਿ ਡਾਰਵਿਨ ਦੀਆਂ ਖੋਜਾਂ ਨੇ ਈਸਾਈ ਧਰਮ ਦੀਆਂ ਬੁਨਿਆਦਾਂ ਹੀ ਹਿਲਾਈਆਂ, ਲਗਭਗ ਸਾਰੇ ਧਰਮ ਹੀ ਕਿਸੇ ਨਾ ਕਿਸੇ ਰੂਪ ਵਿੱਚ "ਰੱਬੀ ਸਿਰਜਣਾ" ਵਿੱਚ ਹੀ ਯਕੀਨ ਰੱਖਦੇ ਹਨ ਅਤੇ ਸਾਰੇ ਧਰਮਾਂ ਵਿੱਚ ਇਹੋ ਜਿਹੀਆਂ ਗੱਲਾਂ ਭਰੀਆਂ ਪਈਆਂ ਹਨ, ਇਸ ਲਈ ਜਿਵੇਂ ਜਿਵੇਂ ਜਿਹੜੇ ਦੇਸ਼ ਵਿੱਚ ਡਾਰਵਿਨ ਦੀਆਂ ਖੋਜਾਂ ਦੀ ਰੋਸ਼ਨੀ ਪਹੁੰਚਦੀ, ਉੱਥੇ ਹੀ ਇਸਦਾ ਵਿਰੋਧ ਸ਼ੁਰੂ ਹੋ ਜਾਂਦਾ ਅਤੇ ਅੱਜ ਵੀ ਇਹ ਬਾਦਸਤੂਰ ਜਰੂਰੀ ਹੈ। ਸਾਊਦੀ ਅਰਬ ਤੇ ਸੁਡਾਨ ਵਿੱਚ ਜੀਵ-ਵਿਕਾਸ ਦੀ ਪੜ੍ਹਾਈ ਉੱਤੇ ਪਾਬੰਦੀ ਹੈ। ਤੁਰਕੀ ਵਿੱਚ 1925 ਵਿੱਚ ਜਮਹੂਰੀ ਇਨਕਲਾਬ ਤੋਂ ਤੁਰੰਤ ਬਾਅਦ ਮੁਸਤਫਾ ਕਮਾਲ

ਦੀ ਅਗਵਾਈ ਵਾਲੀ ਸਰਕਾਰ ਨੇ ਜੀਵ-ਵਿਕਾਸ ਅਤੇ ਡਾਰਵਿਨ ਦੀ ਪੜ੍ਹਾਈ ਲਾਜਮੀ ਕਰ ਦਿੱਤੀ ਸੀ, ਪਰ ਪਿਛਲੇ ਦੋ ਦਹਾਕਿਆਂ ਵਿੱਚ ਮੁਸਲਿਮ ਕੱਟੜਪੰਥੀਆਂ ਦੇ ਉਭਾਰ ਨੇ ਜੀਵ-ਵਿਕਾਸ ਦੇ ਸਿਧਾਂਤਾਂ ਦੀ ਵਿਰੋਧਤਾ ਨੂੰ ਜਨਮ ਦਿੱਤਾ ਹੈ। 2002 ਵਿੱਚ ਇਸਲਾਮਿਕ ਪਾਰਟੀ ਦੇ ਸੱਤਾ ਵਿੱਚ ਆਉਣ ਤੋਂ ਬਾਅਦ ''ਰੱਬੀ ਸਿਰਜਣਾ'' ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ ਅਤੇ ਧਰਮ ਖਿਲਾਫ਼ ਜਾਂਦੀ ਕਿਸੇ ਵੀ ਗੱਲ ਨੂੰ ਸੈਂਸਰ ਕੀਤਾ ਜਾ ਰਿਹਾ ਹੈ। ਡਾਰਵਿਨ ਦੇ ਸਿਧਾਂਤਾਂ ਦੀ ਹਮਾਇਤ ਕਰਨ ਵਾਲੇ ਵਿਗਿਆਨੀਆਂ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਆਮ ਗੱਲ ਹੋ ਚੁੱਕੀ ਹੈ। ਪਾਕਿਸਤਾਨ ਵਿੱਚ ਵੀ ਚੋਣਵੇਂ ਕੋਰਸਾਂ ਵਿੱਚ ਹੀ ਜੀਵ-ਵਿਕਾਸ ਦੀ ਪੜ੍ਹਾਈ ਕਰਾਉਣ ਦੀ ਆਗਿਆ ਹੈ। ਭਾਰਤ ਦੇ ਹਾਲਾਤ ਵੀ ਬਦਲਦੇ ਜਾ ਰਹੇ ਹਨ। ਭਾਜਪਾ ਦੇ ਸੱਤ੍ਹਾ ਵਿੱਚ ਆਉਣ ਤੋਂ ਬਾਅਦ ਸੰਘ ਵੱਲੋਂ ਸਕੂਲੀ ਸਿਲੇਬਸ ਵਿੱਚ ਸੋਧਾਂ ਕਰਨ ਅਤੇ ਵਿਗਿਆਨ ਉੱਤੇ ''ਸੰਘੀ ਗਿਆਨ'' ਥੋਪਣ ਦੀਆਂ ਤਾਜ਼ਾ ਕੋਸ਼ਿਸ਼ਾਂ ਤੋਂ ਬਾਅਦ ਭਾਰਤ ਦੇ ਤੁਰਕੀ ਬਣਨ ਵਿੱਚ ਬਹੁਤਾ ਸਮਾਂ ਨਹੀਂ ਲੱਗਣ ਵਾਲਾ। ਇਸਦੀ ਇੱਕ ਝਲਕ ਸੰਘ ਨਾਲ ਜੁੜੀਆਂ ਹਿੰਦੂਤਵਵਾਦੀ ਜਥੇਬੰਦੀਆਂ ਵੱਲੋਂ 2006 ਵਿੱਚ ਅਮਰੀਕਾ ਵਿੱਚ ਖੜ੍ਹੇ ਕੀਤੇ ਵਿਵਾਦ ਤੋਂ ਲੱਗ ਜਾਂਦੀ ਹੈ। ਹਿੰਦੂ ਐਜੂਕੇਸ਼ਨ ਫਾਊਂਡੇਸ਼ਨ, ਵੈਦਿਕ ਫਾਊਂਡੇਸ਼ਨ ਅਤੇ ਹਿੰਦੂ ਅਮੈਰੀਕਨ ਫਾਊਂਡੇਸ਼ਨ ਨਾਂ ਦੀਆਂ ਤਿੰਨ ਜਥੇਬੰਦੀਆਂ ਨੇ ਕੈਲੀਫੋਰਨੀਆ ਵਿੱਚ ਸਕੂਲੀ ਪਾਠ-ਪੁਸਤਕਾਂ ਵਿੱਚ ਸੋਧਾਂ ਕਰਕੇ ''ਸੰਘੀ ਵਿਗਿਆਨ'' ਨੂੰ ''ਬਣਦੀ ਥਾਂ'' ਦਵਾਉਣ ਲਈ ਪ੍ਰਚਾਰ ਮੁਹਿਮ ਚਲਾਈ, ਪਰ ਇਹਨਾਂ ਦਾ ਮਨੋਰਥ ਪੂਰਾ ਨਾ ਹੋ ਸਕਿਆ। ਇਹਨਾਂ ਜਥੇਬੰਦੀਆਂ ਵੱਲੋਂ ਧਰਤੀ ਤੇ ਮਨੁੱਖੀ ਇਤਿਹਾਸ ਬਾਰੇ ਪੇਸ਼ ਕੀਤੇ ਗਏ ਕੁੱਝ ਤੱਥ ਇਹ ਹਨ : ਬ੍ਰਹਿਮੰਡ ਦੀ ਉਮਰ 155 ਟ੍ਰਿਲੀਅਨ ਸਾਲ ਹੈ, ਮੁੱਢਲੀ ਮਨੁੱਖੀ ਸੱਭਿਅਤਾ 1900 ਮਿਲੀਅਨ ਭਾਵ 190 ਕਰੋੜ ਸਾਲ ਹੈ, ਆਧੁਨਿਕ ਮਨੁੱਖੀ ਸੱਭਿਅਤਾ 8000 ਈਸਵੀ ਪੂਰਬ ਵਿੱਚ ਭਾਰਤ ਵਿੱਚੋਂ ਸ਼ੁਰੂ ਹੋਈ !! ਜਦਕਿ ਇਹ ਸਬੂਤਾਂ ਸਹਿਤ ਸਿੱਧ ਤੱਥ ਹਨ ਕਿ ਮਨੁੱਖ ਸਿਰਫ਼ ਦੋ ਕੁ ਲੱਖ ਸਾਲ ਪਹਿਲਾਂ ਹੀ ਧਰਤੀ ਉੱਤੇ ਹੋਂਦ ਵਿੱਚ ਆਇਆ। 190 ਕਰੋੜ ਸਾਲ ਪਹਿਲਾਂ ਤਾਂ ਧਰਤੀ ਉੱਤੇ ਸਿਰਫ ਬੈਕਟੀਰੀਆ ਸਨ ਤੇ ਕੁਝ ਕਿਸਮਾਂ ਉੱਲੀ ਦੀਆਂ। ਪਰ ਸੰਘੀ 'ਵਿਗਿਆਨੀ' ਕਹਿੰਦੇ ਹਨ ਕਿ ਇੱਥੇ ਮਨੁੱਖ ਤਾਂ ਛੱਡੋ, ਮਨੁੱਖੀ ਸੱਭਿਅਤਾ ਹੋਂਦ ਵਿੱਚ ਆ ਚੁੱਕੀ ਸੀ। ਇਸੇ ਤਰ੍ਹਾਂ 8000 ਈਸਵੀ ਪੂਰਬ ਪਹਿਲਾਂ ਮਨੁੱਖ ਨਵ-ਪੱਥਰ ਯੁੱਗ ਵਿੱਚ ਰਹਿ ਰਿਹਾ ਸੀ। ਬ੍ਰਹਿਮੰਡ ਦੀ ਉਮਰ ਵੀ 14 ਬਿਲੀਅਨ ਸਾਲ ਅਨੁਮਾਨੀ ਗਈ ਹੈ (1000 ਬਿਲੀਅਨ ਦਾ ਇੱਕ ਟ੍ਰਿਲੀਅਨ ਹੁੰਦਾ ਹੈ) ਪਰ ਇਹਨਾਂ ਨੂੰ ਕੋਈ ਨਹੀਂ ਸਮਝਾ ਸਕਦਾ। ਅਟੱਲ ਬਿਹਾਰੀ ਵਾਜਪਾਈ ਦੀ ਸਰਕਾਰ ਸਮੇਂ ਸੰਘੀਆਂ ਨੇ ਆਪਣਾ ਵਿਗਿਆਨ ਲੋਕਾਂ ਉੱਤੇ ਥੋਪਣ ਦੇ ਬੜੇ ਯਤਨ ਕੀਤੇ ਪਰ ਗੱਲ ਨਾ ਬਣ ਸਕੀ। ਪਰ ਹੁਣ ਭਾਜਪਾ ਪੂਰੇ ਬਹੁਮਤ ਨਾਲ ਸੱਤ੍ਹਾ ਵਿੱਚ ਆਈ ਹੈ, ਇਸ ਲਈ ਹੁਣ ਇਹਨਾਂ ਨੂੰ ਰੋਕਣ ਵਾਲਾ ਫਿਲਹਾਲ ਕੋਈ ਨਹੀਂ ਹੈ। ਦੇਰ-ਸਵੇਰ ਜੀਵ-ਵਿਕਾਸ ਦੇ ਸਿਧਾਂਤ ਉੱਤੇ ਸੰਘੀ ''ਵਿਗਿਆਨੀ'' ਆਪਣੇ ਫਤਵੇ ਸੁਣਾਉਣਗੇ ਹੀ। ਇਸ ਲਈ ਵਿਗਿਆਨ ਦੇ ਪੱਖੀਆਂ ਨੂੰ ਤਿਆਰੀਆਂ ਖਿੱਚ ਲੈਣੀਆਂ ਚਾਹੀਦੀਆਂ ਹਨ।

ਧਰਮ ਅਤੇ ਹੋਰ ਪਿਛਾਖੜੀ ਤਾਕਤਾਂ ਵੱਲੋਂ ਵਿਗਿਆਨ ਦੇ ਵਿਕਾਸ ਨਾਲ ਵਿਕਸਤ ਹੁੰਦੀ ਮਨੁੱਖੀ ਸੂਝ ਉੱਤੇ ਹਮੇਸ਼ਾਂ ਹੀ ਰੋਕ ਲਗਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਨਾਲ ਹੀ ਵਿਗਿਆਨਕ ਜਾਣਕਾਰੀਆਂ ਤੇ ਗਿਆਨ ਨੂੰ ਵਿਆਪਕ ਲੋਕਾਂ ਤੱਕ ਪਹੁੰਚਣ ਵਿੱਚ ਅੜਿੱਕੇ ਖੜ੍ਹੇ ਕੀਤੇ ਹਨ ਕਿਉਂਕਿ ਧਰਮ ਤੇ ਸਭ ਪਿਛਾਖੜੀ ਤਾਕਤਾਂ ਸਰਮਾਏਦਾਰਾਂ ਢਾਂਚੇ ਦੀ ਸੇਵਾ ਕਰਦੇ ਹਨ। ਸਾਰੇ ਧਰਮ ਸਰਮਾਏਦਾਰਾਂ ਦੇ ਚੰਦਿਆਂ ਉੱਤੇ ਪਲਦੇ ਹਨ, ਵੱਟੇ ਵਿੱਚ ਧਰਮ ਤੇ ਧਰਮ ਦੇ ਠੇਕੇਦਾਰ ਸਰਮਾਏਦਾਰਾਂ ਦੀ ਚੌਂਕੀ ਭਰਦੇ ਹਨ। ਪਰ ਇਹਨਾਂ ਸਭਨਾਂ ਧਰਮਾਂ ਦੇ ਪੁਜਾਰੀ ਤੇ ਕਰਤੇ-ਧਰਤੇ ਵਿਗਿਆਨ ਦੀ ਹਰੇਕ ਆਧੁਨਿਕ ਸਹੂਲਤ ਦੀ ਵਰਤੋਂ ਪੂਰੀ ਬੇਸ਼ਰਮੀ ਨਾਲ ਕਰਦੇ ਹਨ। ਅਸਲ ਵਿੱਚ ਸਰਮਾਏਦਾਰੀ ਨੂੰ ਵਿਗਿਆਨ ਦਾ ਵਿਕਾਸ ਸਿਰਫ਼ ਮੁਨਾਫਾ ਵਧਾਉਣ ਖਾਤਰ ਨਵੀਆਂ ਤਕਨੀਕਾਂ ਲਿਆਉਣ ਲਈ ਚਾਹੀਦਾ ਹੈ, ਮਨੁੱਖਤਾ ਦੀ ਬਿਹਤਰੀ ਅਤੇ ਆਮ ਲੋਕਾਂ ਨੂੰ ਗਿਆਨਵਾਨ, ਸੱਭਿਅਕ ਬਣਾਉਣ ਲਈ ਨਹੀਂ, ਇਸ ਲਈ ਇਹ ਤਕਨੀਕ ਦੇ ਵਿਕਾਸ ਨੂੰ ਵਿਗਿਆਨ ਦੇ ਬਾਕੀ ਪੱਖਾਂ ਨਾਲੋਂ ਤੋੜ ਦਿੰਦੀ ਹੈ ਅਤੇ ਵਿਗਿਆਨਕ ਸੂਝ ਨੂੰ ਆਮ ਲੋਕਾਂ ਤੱਕ ਪਹੁੰਚਣ ਤੋਂ ਰੋਕਦੀ ਹੈ। ਧਰਮ ਇਸ ਕੰਮ ਵਿੱਚ ਸਰਮਾਏਦਾਰੀ ਦਾ ਮੁੱਖ ਹਥਿਆਰ ਹਨ। ਇਹ ਐਵੇਂ ਨਹੀਂ ਕਿ ਧਾਰਮਿਕ ਸਥਾਨਾਂ ਦੀ ਉਸਾਰੀ ਲਈ ਧਨਾਢ ਦਿਲ ਖੋਲ੍ਹ ਕੇ ਪੈਸਾ ਦਿੰਦੇ ਹਨ। ਅਮਰੀਕਾ ਵਿੱਚ ਜਦੋਂ 2005 ਵਿੱਚ ''ਅਮੈਰੀਕਨ ਮਿਊਜ਼ੀਅਮ ਆਫ ਨੈਚੂਰਲ ਹਿਸਟਰੀ'' ਨੂੰ ਨਵੇਂ ਸਿਰੇ ਤੋਂ ਬਣਾਉਣ ਤੇ ਜੀਵ-ਵਿਕਾਸ ਦੇ ਸਿਧਾਂਤ ਨੂੰ ਲੋਕਾਂ ਵਿੱਚ ਪ੍ਰਚਾਰਨ ਦੀ ਗੱਲ ਤੁਰੀ ਤਾਂ ਕਿਸੇ ਕਾਰਪੋਰੇਟ ਘਰਾਣੇ ਨੇ ਧੇਲਾ ਨਹੀਂ ਦਿੱਤਾ, ਪਰ ਜਦੋਂ ''ਰੱਬੀ ਸਿਰਜਣਾ'' ਦੇ ਸਿਧਾਂਤ ਨੂੰ ਸਹੀ ਠਹਿਰਾਉਣ ਲਈ ਮਿਊਜ਼ੀਅਮ ਬਣਾਉਣ ਲਈ ਪ੍ਰਚਾਰ ਸ਼ੁਰੂ ਹੋਇਆ ਤਾਂ ਕਾਰਪੋਰੇਟਾਂ ਨੇ 25 ਮਿਲੀਅਨ ਡਾਲਰ ਦੀ ਸਹਾਇਤਾ ਦਿੱਤੀ। ਇਸ ਮਿਊਜ਼ੀਅਮ ਵਿੱਚ ਮਨੁੱਖਾਂ ਤੇ ਡਾਇਨਾਸੋਰਾਂ ਨੂੰ ਇਕੱਠੇ ਰਹਿੰਦੇ ਦਿਖਾਇਆ ਗਿਆ ਹੈ। ਇਹ ਹੈ ਉਹ ਵਿਗਿਆਨ ਜਿਸਨੂੰ ਸਰਮਾਏਦਾਰੀ ''ਫਾਈਨੈਂਸ'' ਕਰ ਰਹੀ ਹੈ, ਜਦਕਿ ਸਰਮਾਏਦਾਰੀ ਦੇ ਟਹਿਲੂਏ ਇਹ ਡੀਂਗਾਂ ਮਾਰਦੇ ਨਹੀਂ ਥੱਕਦੇ ਕਿ ਸਰਮਾਏਦਾਰੀ ਬਿਨ੍ਹਾਂ ਵਿਗਿਆਨ ਦਾ ਵਿਕਾਸ ਨਹੀਂ ਹੋ ਸਕਦਾ।

ਵੈਸੇ ਇਹ ਸਿਰਫ਼ ਡਾਰਵਿਨ ਦਾ ਸਿਧਾਂਤ ਹੀ ਨਹੀਂ ਜਿਸਨੂੰ ਧਰਮਾਂ ਨੇ ਆਪਣਾ ਨਿਸ਼ਾਨਾ ਬਣਾਇਆ ਹੈ, ਹੋਰ ਵੀ ਅਨੇਕਾਂ ਵਿਗਿਆਨੀ ਅਤੇ ਵਿਗਿਆਨਕ ਸਿਧਾਂਤ ਧਰਮਾਂ ਦਾ ਸ਼ਿਕਾਰ ਹੋਏ ਹਨ। ਕਿੰਨ੍ਹੇ ਵਿਗਿਆਨੀਆਂ ਨੂੰ ਧਰਮਾਂ ਨੇ ਮੌਤ ਦੀ ਜਾਂ ਹੋਰ ਸਜ਼ਾਵਾਂ ਸੁਣਾਈਆਂ ਹਨ। 15 ਫਰਵਰੀ ਨੂੰ ਅਜਿਹੇ ਹੀ ਇੱਕ ਵਿਗਿਆਨੀ ਗੈਲੀਲਿਓ ਦਾ ਜਨਮ ਦਿਨ ਹੈ ਜਿਸਨੂੰ ਚਰਚ ਨੇ ਮਰਨ ਤੱਕ ਉਸਦੇ ਘਰ ਵਿੱਚ ਨਜਰਬੰਦ ਰੱਖਿਆ ਕਿਉਂਕਿ ਗੈਲੀਲਿਓ ਧਰਤੀ ਨੂੰ ਸੂਰਜ ਦੁਆਲੇ ਘੁੰਮਦਾ ਮੰਨਦਾ ਸੀ ਜਦਕਿ ਬਾਈਬਲ ਅਨੁਸਾਰ ਧਰਤੀ ਖੜ੍ਹੀ ਹੈ ਤੇ ਸੂਰਜ ਧਰਤੀ ਦੇ ਗੇੜੇ ਕੱਢਦਾ ਹੈ। ਇਹ ਸੂਚੀ ਕਾਫੀ ਲੰਬੀ ਹੈ। ਪਰ ਵਿਗਿਆਨ ਦੀ ਪੜ੍ਹਾਈ ਵੇਲੇ ਵਿਦਿਆਰਥੀਆਂ ਤੋਂ ਇਹ ਗੱਲਾਂ ਲੁਕਾਈਆਂ ਜਾਂਦੀਆਂ ਹਨ ਕਿਉਂਕਿ ਮੌਜੂਦਾ ਸਰਮਾਏਦਾਰ ਜਮਾਤ ਵਿਗਿਆਨ ਦੀ ਪੜ੍ਹਾਈ ਵਿਗਿਆਨ ਦੇ ਕਲਰਕ ਪੈਦਾ ਕਰਨ ਲਈ ਕਰਵਾਉਂਦੀ ਹੈ, ਨਾ ਕਿ ਵਿਗਿਆਨਕ ਨਜ਼ਰੀਏ ਨਾਲ ਲੈਸ ਸ਼ਹਿਰੀ ਪੈਦਾ ਕਰਨ ਲਈ। ਵਿਗਿਆਨ ਦੇ ਵਿਕਾਸ ਵਿੱਚ ਧਰਮ ਵੱਲੋਂ ਖੜੀਆਂ ਕੀਤੀਆਂ ਰੁਕਾਵਟਾਂ, ਧਰਮਾਂ ਵੱਲੋਂ ਵਿਗਿਆਨੀਆਂ ਨੂੰ ਡਰਾਉਣ - ਧਮਕਾਉਣ - ਮਰਵਾਉਣ ਅਤੇ ਵਿਗਿਆਨ ਤੇ ਵਿਗਿਆਨੀਆਂ ਵੱਲੋਂ ਧਰਮ ਦੇ ਸਾਰੇ ਵਿਰੋਧ ਨੂੰ ਤੋੜਦੇ ਹੋਏ ਤੇ ਧਰਮ ਨੂੰ ਝੁਠਲਾਉਂਦੇ ਹੋਏ ਅੱਗੇ ਵਧਣ ਦੇ ਸਮੁੱਚੇ ਇਤਿਹਾਸ ਨੂੰ ਵਿਆਪਕ ਲੋਕਾਈ ਵਿੱਚ ਲੈ ਕੇ ਜਾਣਾ ਅੱਜ ਬਹੁਤ ਜਰੂਰੀ ਹੋ ਚੁੱਕਾ ਹੈ। ਡਾਰਵਿਨ ਦਿਵਸ ਨੂੰ ਮਨਾਉਣ ਦਾ ਇਹੀ ਇੱਕੋ-ਇੱਕ ਸਹੀ ਤਰੀਕਾ ਹੋ ਸਕਦਾ ਹੈ। ਇਸਦੇ ਨਾਲ ਹੀ ਧਾਰਮਿਕ ਤਿਉਹਾਰਾਂ ਦੇ ਮੁਕਾਬਲੇ ਸਾਨੂੰ ਉਹਨਾਂ ਵਿਗਿਆਨੀਆਂ ਦੇ ਤੇ ਵਿਗਿਆਨਕ ਸਿਧਾਂਤਾਂ ਦੇ ਜਨਮਦਿਨ ਜਿਹਨਾਂ ਨੇ ਮਨੁੱਖਤਾ ਦੇ ਵਿਕਾਸ ਵਿੱਚ ਯੁੱਗ ਪਲਟਾਊ ਯੋਗਦਾਨ ਦਿੱਤਾ, ਨੂੰ ਮਨਾਉਣ ਦੀਆਂ ਰਵਾਇਤਾਂ ਨੂੰ ਸਥਾਪਿਤ ਕਰਨ ਲਈ ਮੁਹਿੰਮ ਚਲਾਉਣੀ ਚਾਹੀਦੀ ਹੈ। ਅੱਜ ਵਿਗਿਆਨਕ ਤਰਕ ਤੇ ਵਿਗਿਆਨਕ ਤੱਥਾਂ ਅੱਗੇ ਠਹਿਰਨ ਦੀ ਧਰਮ ਦੀ ਉੱਕਾ ਹੀ ਕੋਈ ਔਕਾਤ ਨਹੀਂ ਹੈ, ਪਰ ਫਿਰ ਵੀ ਅੱਜ ਲੋਕਾਂ ਅੰਦਰ ਧਰਮਾਂ ਦਾ ਵਿਆਪਕ ਪ੍ਰਭਾਵ ਮੌਜੂਦ ਹੈ। ਅਜਿਹਾ ਇਸ ਲਈ ਨਹੀਂ ਹੈ ਕਿ ਧਰਮਾਂ ਦੀਆਂ ਬੇਥਵੀਆਂ ਦੀ ਕਾਟ ਨਹੀਂ ਹੈ, ਸਗੋਂ ਇਸ ਲਈ ਹੈ ਕਿ ਵਿਗਿਆਨਕ ਜਾਣਕਾਰੀਆਂ ਦਾ ਪ੍ਰਸਾਰ ਆਮ ਲੋਕਾਂ ਤੱਕ ਨਹੀਂ ਹੋਇਆ ਹੈ। ਇਹ ਪ੍ਰਸਾਰ ਦਾ ਕੰਮ ਅੱਜ ਵਿਗਿਆਨ ਦੇ ਪੱਖੀਆਂ ਤੇ ਵਿਗਿਆਨ ਦੇ ਵਿਦਿਆਰਥੀਆਂ ਦੀ ਇੱਕ ਲਾਜ਼ਮੀ ਜਿੰਮੇਵਾਰੀ ਵਿੱਚ ਸ਼ਾਮਿਲ ਹੋ ਚੁੱਕਾ ਹੈ ਅਤੇ ਇਸ ਜੁੰਮੇਵਾਰੀ ਦਾ ਅਹਿਸਾਸ ਕਰਨ ਲਈ ਮੋਦੀ ਦੇ 'ਭਾਰਤ' ਤੋਂ ਬਿਹਤਰ ਜਗ੍ਹਾ ਤੇ ਸਮਾਂ ਅੱਜ ਕੋਈ ਨਹੀਂ ਹੈ।

81948-30246

# ਕਿਹੜੇ ਦਿਨ... ਕੀ ?

2 ਜਨਵਰੀ : ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

4 ਜਨਵਰੀ : ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643)

8 ਜਨਵਰੀ : ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

10 ਜਨਵਰੀ : ਮੌਤ ਕ੍ਰਾਂਤੀਕਾਰੀ ਸ਼ਿਵ ਵਰਮਾ (ਸ਼ਹੀਦ ਭਗਤ ਸਿੰਘ ਦੇ ਨੇੜਲੇ ਸਾਥੀ) (1997)

17 ਜਨਵਰੀ: ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

19 ਜਨਵਰੀ : ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736)

21 ਜਨਵਰੀ : ਮੌਤ (ਵਲਾਦੀਮੀਰ ਲੈਨਿਨ) (ਰੂਸੀ ਕ੍ਰਾਂਤੀ ਦੇ ਨਾਇਕ) (1924)

26 ਜਨਵਰੀ : ਕ੍ਰਾਂਤੀਕਾਰੀਆਂ ਨੇ ਮਹਾਤਮਾ ਗਾਂਧੀ ਵੱਲੋਂ ਲਿਖੇ ਗਏ ਲੇਖ 'ਬੰਬ ਪੂਜਾ' ਦੇ ਵਿਰੋਧ ਵਿੱਚ ਪਰਚਾ 'ਬੰਬ ਦਾ ਦਰਸ਼ਨ' ਲਿਖਕੇ ਸਮੁੱਚੇ ਦੇਸ਼ ਵਿੱਚ ਇੱਕੋ ਸਮੇਂ ਵੰਡਿਆ (1930)

5 ਫਰਵਰੀ : ਚੌਰਾ ਚੌਰੀ ਦਾ ਇਤਿਹਾਸਕ ਕਿਸਾਨ ਵਿਦਰੋਹ (1922)

7 ਫਰਵਰੀ : ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

10 ਫਰਵਰੀ : ਮੌਤ (ਡਾ. ਗਯਾ ਪ੍ਰਸ਼ਾਦ) (ਪ੍ਰਸਿੱਧ ਕ੍ਰਾਂਤੀਕਾਰੀ) (1993)

12 ਫਰਵਰੀ : ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889)

15 ਫਰਵਰੀ : ਖਗੋਲ ਵਿਗਿਆਨੀ ਗਲੈਲੀਓ ਗੈਲੀਲੀ ਦਾ ਜਨਮ (1564)

17 ਫਰਵਰੀ : ਵਿਗਿਆਨੀ ਬ੍ਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600)

18 ਫਰਵਰੀ : ਸੂਰਜ ਮੰਡਲ ਦੇ ਨੌਂਵੇਂ ਗ੍ਰਹਿ ਪਲੂਟੋ ਦੀ ਖ਼ੋਜ (1930)

19 ਫਰਵਰੀ : ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

21 ਫਰਵਰੀ : ਕੌਮਾਂਤਰੀ ਮਾਤ ਭਾਸ਼ਾ ਦਿਵਸ

26 ਜਨਵਰੀ : ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935)

27 ਫਰਵਰੀ : ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਵਿਖੇ ਪੁਲੀਸ ਮੁਕਾਬਲੇ ਵਿਚ ਸ਼ਹਾਦਤ (1931)

28 ਫਰਵਰੀ : ਵਿਗਿਆਨ ਦਿਵਸ (ਵਿਗਿਆਨੀ ਸੀਵੀ ਰਮਨ ਨੂੰ 'ਰਮਨ ਪ੍ਰਭਾਵ' ਦੀ ਖੋਜ ਤੇ ਨੋਬਲ ਪ੍ਰਾਈਜ਼)

ਮਨੋਰੋਗ ਮਾਹਿਰ ਦੀ ਕਲਮ ਤੋਂ

# ਮਾਨਸਿਕ ਤੰਦਰੁਸਤੀ ਬਨਾਮ ਧਾਰਮਿਕ ਕਰਮਕਾਂਡ

- ਡਾ. ਬਲਵੰਤ ਸਿੱਧੂ



? ਜਿਵੇਂ ਬਹੁਤ ਸਾਰੇ ਲੋਕ ਮਾਨਸਿਕ ਤੰਦਰੁਸਤੀ ਵਾਸਤੇ ਸਾਧਾਂ ਕੋਲ ਡੇਰਿਆਂ ਵੱਲ ਜਾਂ ਹੋਰ ਧਾਰਮਿਕ ਕਰਮ ਕਾਂਡ ਕਰਦੇ ਹਨ। ਕੀ ਉਹਨਾਂ ਦਾ ਕੋਈ ਫਾਇਦਾ ਹੈ ਜਾਂ ਫਿਰ ਫਾਇਦੇ ਦੀ ਥਾਂ ਨੁਕਸਾਨ ਹੈ ? ਇਸ ਬਾਰੇ ਚਾਨਣਾ ਪਾਉਣ ਦੀ ਕੋਸ਼ਿਸ਼ ਕਰਨੀ।

-ਤੁਹਾਡਾ ਪਾਠਕ।

- ਮਾਨਸਿਕ ਤੰਦਰੁਸਤੀ ਲਈ ਜਾਂ 'ਮਨ ਦੀ ਸ਼ਾਂਤੀ' ਲਈ ਲੋਕ ਬਹੁਤ ਸਾਰੀਆਂ ਗਤੀਵਿਧੀਆਂ ਕਰਦੇ ਹਨ। ਇਨ੍ਹਾਂ ਵਿੱਚ ਮਨੋਰੰਜਨ ਤੋਂ ਇਲਾਵਾ ਵੀ ਕਈ ਹੋਰ ਚੀਜ਼ਾਂ ਸ਼ਾਮਿਲ ਹੁੰਦੀਆਂ ਹਨ। ਇਨ੍ਹਾਂ ਵਿੱਚ ਧਾਰਮਿਕ ਕਰਮ ਕਾਂਡ ਜਾਂ ਡੇਰਿਆਂ ਆਦਿ ਵਿਖੇ ਜਾਣਾ ਵੀ ਆਮ ਗੱਲ ਹੈ। ਆਓ ਆਪਾਂ ਦੇਖੀਏ ਕਿ ਇਹ ਕਿਸ ਤਰ੍ਹਾਂ ਚਲਦਾ ਹੈ।

ਧਰਮ ਦਾ ਬੁਨਿਆਦੀ ਅਧਾਰ ਮਨੁੱਖੀ ਅਸੁਰੱਖਿਅਤਾ ਜਾਂ ਡਰ ਹੈ। ਜੇ ਮਨੁੱਖ ਜਨਮ ਤੋਂ ਹੀ ਅਸੁਰੱਖਿਅਤ ਮਹਿਸੂਸ ਕਰਦਾ ਹੈ ਤਾਂ ਇਸ ਸੰਬੰਧੀ ਉਸ ਦੇ ਆਲੇ ਦੁਆਲੇ ਦੇ ਮਾਹੌਲ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਵਿਅਕਤੀ ਕਿਸ ਧਰਮ ਜਾਂ ਫਲਸਫੇ ਨੂੰ ਗ੍ਰਹਿਣ ਕਰਦਾ ਹੈ ਅਤੇ ਮੰਨਦਾ ਹੈ ਜਾਂ ਕਿਸ ਤਰ੍ਹਾਂ ਨਾਲ ਮੰਨਦਾ ਹੈ ਆਦਿ; ਪਰਿਵਾਰ ਤੋਂ, ਆਲੇ ਦੁਆਲੇ ਦੇ ਸਮਾਜਿਕ ਸੰਬੰਧਾਂ ਤੋਂ ਜਾਂ ਕਿਸੇ ਕਿਸਮ ਦੇ ਵਿਸ਼ੇਸ਼ ਧਰਮ ਪ੍ਰਚਾਰ ਦੇ ਅਸਰ ਤੋਂ ਪ੍ਰਭਾਵਿਤ ਹੋ ਕੇ ਸਿੱਖਦਾ ਹੈ। ਇਹ ਪ੍ਰਭਾਵ ਜਨਮ ਤੋਂ ਲੈਕੇ ਸਾਰੀ ਉਮਰ ਤੱਕ ਚਲਦਾ ਰਹਿੰਦਾ ਹੈ ਅਤੇ ਵੱਖ ਵੱਖ ਸਮੇਂ ਬਦਲਦਾ ਵੀ ਰਹਿ ਸਕਦਾ ਹੈ। ਅਧਿਐਨ ਜਾਂ ਬੌਧਿਕ ਵਿਕਾਸ ਦਾ ਬਦਲਣ ਵਿੱਚ ਵੱਡਾ ਯੋਗਦਾਨ ਹੁੰਦਾ ਹੈ। ਜ਼ਿਆਦਾਤਰ ਵਿਅਕਤੀ ਜਨਮ ਤੋਂ ਹੀ ਪਰਿਵਾਰ ਦੇ ਅਸਰ ਕਾਰਣ ਕਿਸੇ ਵਿਸ਼ੇਸ਼ ਧਰਮ ਨੂੰ ਮੰਨਣ ਲੱਗ ਜਾਂਦੇ ਹਨ ਅਤੇ ਸਾਰੀ ਉਮਰ ਉਸ ਦਾ ਹੀ ਅਨੁਸਰਣ ਕਰਦੇ ਹਨ। ਆਮਤੌਰ ਤੇ ਜ਼ਿਆਦਾਤਰ ਵਿਅਕਤੀ ਆਪਣੀ ਰੋਜ਼ਮਰਾ ਦੀ ਜ਼ਿੰਦਗੀ ਦੇ ਵਿੱਚ ਧਰਮ ਨੂੰ ਮੰਨਦੇ ਹੋਏ ਥੋੜ੍ਹੇ ਬਹੁਤ ਰੀਤੀ ਰਿਵਾਜ਼ ਜਾਂ ਕਰਮ ਕਾਂਡ ਕਰਦੇ ਰਹਿੰਦੇ ਹਨ ਜਿਹੜੇ ਕਿ ਭਾਵੇਂ ਉਨ੍ਹਾਂ ਦੇ ਕੰਮਕਾਜ ਤੇ ਕੋਈ ਵਿਸ਼ੇਸ਼ ਅਸਰ ਨਹੀਂ ਪਾਉਂਦੇ ਪਰ ਉਸਦਾ ਬੌਧਿਕ ਵਿਕਾਸ ਰੁਕਦਾ ਹੈ। ਜਦੋਂ ਕੋਈ ਵਿਅਕਤੀ ਆਪਣਾ ਕੰਮਕਾਰ ਛੱਡ ਕੇ ਹਰ ਵਕਤ ਪੂਜਾ ਪਾਠ ਵਿੱਚ ਜਾਂ ਧਾਰਮਿਕ ਰੀਤੀਆਂ ਆਦਿ ਵਿੱਚ ਬਿਤਾ ਦਿੰਦਾ ਹੈ ਤਾਂ ਇਹ ਬਹੁਤ ਪ੍ਰੇਸ਼ਾਨੀ ਦਾ ਵਿਸ਼ਾ ਹੈ।

ਕਈ ਵਿਅਕਤੀ ਸਾਰਾ ਦਿਨ ਰੱਬ ਦਾ ਨਾਂ ਲੈਣ ਵਿੱਚ ਹੀ ਬਿਤਾ ਦਿੰਦੇ ਹਨ। ਜ਼ਿਆਦਾ ਘੋਖਣ ਤੋਂ ਪਤਾ ਚਲਦਾ ਹੈ ਕਿ ਇਨ੍ਹਾਂ ਵਿਅਕਤੀਆਂ ਨੂੰ ਇਹ ਵਿਚਾਰ ਤੰਗ ਕਰਦਾ ਹੈ ਕਿ ਜੇ ਉਹ ਇਹ ਪਾਠ ਪੂਜਾ ਨਹੀਂ ਕਰਨਗੇ ਤਾਂ ਕੋਈ ਨੁਕਸਾਨ ਹੋ ਜਾਏਗਾ ਜਿਵੇਂ ਕਿ ਕਿਸੇ ਪਰਿਵਾਰਕ ਮੈਂਬਰ ਦੀ ਮੌਤ ਜਾਂ ਹੋਰ ਨੁਕਸਾਨ ਜਾਂ ਦੁਰਘਟਨਾ ਆਦਿ । ਕਈ ਵਿਅਕਤੀ ਬਾਰ-ਬਾਰ ਸੁੱਖਾਂ ਸੁੱਖਦੇ ਰਹਿੰਦੇ ਹਨ ਅਤੇ ਮੁੜਕੇ ਉਸ ਨੂੰ ਪੂਰੀ ਕਰਨ ਦੇ ਚੱਕਰਾਂ ਵਿੱਚ ਹੀ ਸਾਰਾ ਧਿਆਨ ਲਗਾਈ ਰੱਖਦੇ ਹਨ ਤੇ ਉਨ੍ਹਾਂ ਨੂੰ ਹਰ ਵਕਤ ਇਹੋ ਫਿਕਰ ਲੱਗਿਆ ਰਹਿੰਦਾ ਹੈ ਕਿ ਕਿਤੇ ਉਨ੍ਹਾਂ ਤੋਂ ਸੁੱਖਾਂ ਵਿੱਚ ਕੋਈ ਕੋਤਾਹੀ ਨਾ ਹੋ ਜਾਵੇ। ਕਈ ਵਿਅਕਤੀ ਬਾਰ ਬਾਰ ਮੰਦਰਾਂ, ਗੁਰਦੁਆਰਿਆਂ ਜਾਂ ਹੋਰ ਧਾਰਮਿਕ ਸਥਾਨਾਂ ਤੇ ਮੱਥਾ ਟੇਕਣ ਵਿੱਚ ਹੀ ਲੱਗੇ ਰਹਿੰਦੇ ਹਨ। ਉਨ੍ਹਾਂ ਨੂੰ ਵੀ ਇਹੋ ਵਿਚਾਰ ਸਤਾਉਂਦੇ ਹਨ ਕਿ ਅਜੇਹਾ ਨਾ ਕਰਨ ਨਾਲ ਕੋਈ ਨੁਕਸਾਨ ਹੋ ਜਾਏਗਾ। ਇਨ੍ਹਾਂ ਚੱਕਰਾਂ ਵਿੱਚ ਕਈ ਵਿਅਕਤੀ ਵਿਸ਼ੇਸ਼ ਤੌਰ ਤੇ ਲੜਕੀਆਂ ਜਾਂ ਔਰਤਾਂ ਪਾਖੰਡੀ ਸਾਧੂ ਸੰਤਾਂ ਦੇ ਚੁੰਗਲ ਵਿੱਚ ਫਸ ਜਾਂਦੀਆਂ ਹਨ ਅਤੇ ਹਰ ਤਰ੍ਹਾਂ ਦੇ ਸ਼ੋਸ਼ਣ ਦਾ ਸ਼ਿਕਾਰ ਹੋ ਜਾਂਦੀਆਂ ਹਨ। ਕਈ ਵਿਅਕਤੀਆਂ ਨੂੰ ਬਾਰ-ਬਾਰ ਦੇਵੀ ਦੇਵਤਿਆਂ ਬਾਰੇ ਜਾਂ ਉਨ੍ਹਾਂ ਦੀਆਂ ਮੂਰਤਾਂ ਜਾਂ ਹੋਰ ਧਾਰਮਿਕ ਚਿੰਨ੍ਹਾਂ ਜਾਂ ਵਸਤੂਆਂ ਬਾਰੇ ਮਨ ਦੇ ਅੰਦਰ ਕਈ ਤਰ੍ਹਾਂ ਦੇ ਵਿਚਾਰ ਆਉਂਦੇ ਰਹਿੰਦੇ ਹਨ ਜਿਹੜੇ ਉਨ੍ਹਾਂ ਨੂੰ ਪ੍ਰੇਸ਼ਾਨ ਕਰਦੇ ਹਨ ਅਤੇ ਉਨ੍ਹਾਂ ਦੇ ਰੋਜ਼ ਮਰਾ ਦੇ ਕੰਮਕਾਰ ਵਿੱਚ ਵਿਘਨ ਪਾਉਂਦੇ ਹਨ। ਉਹ ਅਕਸਰ ਹੀ ਇਨ੍ਹਾਂ ਗੱਲਾਂ ਬਾਰੇ ਆਪਣੇ ਆਪ ਨੂੰ ਦੋਸ਼ੀ ਮਹਿਸੂਸ ਕਰਦੇ ਰਹਿੰਦੇ ਹਨ ਅਤੇ ਆਪਣੇ ਇਸ ਵਿਵਹਾਰ ਨੂੰ ਰੋਕਣ ਦੀ ਅਸਫਲ ਕੋਸ਼ਿਸ਼ ਕਰਦੇ ਰਹਿੰਦੇ ਹਨ। ਕਈ ਵਿਅਕਤੀ ਘਰ ਨੂੰ ਧਾਰਮਿਕ ਚੀਜ਼ਾਂ ਜਿਵੇਂ ਕਿ ਮੂਰਤੀਆਂ, ਫੋਟੋਆਂ ਜਾਂ ਹੋਰ ਚੀਜ਼ਾਂ ਨਾਲ ਭਰ ਲੈਂਦੇ ਹਨ ਅਤੇ ਘਰ, ਘਰ ਨਾ ਲਗਕੇ ਕੋਈ ਧਾਰਮਿਕ ਸਥਾਨ ਲਗਣ ਲਗ ਜਾਂਦਾ ਹੈ। ਇਹ ਸਾਰਾ ਵਿਵਹਾਰ ਇੱਕ ਸਧਾਰਣ ਵਿਵਹਾਰ ਨਾ ਹੋ ਕੇ ਇੱਕ ਬਿਮਾਰੀ ਜਾਂ ਮਨੋਰੋਗ ਬਣ ਜਾਂਦਾ ਹੈ ਅਤੇ ਵਿਅਕਤੀ ਨੂੰ ਆਪਣੇ ਆਪ ਵਿੱਚ ਪ੍ਰੇਸ਼ਾਨੀ ਹੁੰਦੀ ਹੈ ਅਤੇ ਪਰਿਵਾਰ ਵਿੱਚ ਦੂਜਿਆਂ ਨੂੰ ਵੀ ਪ੍ਰੇਸ਼ਾਨ ਕਰਦਾ ਹੈ। ਅਜੇਹੇ ਵਿਅਕਤੀ ਦਾ ਜੇ ਇਲਾਜ ਨਾ ਕਰਾਇਆ ਜਾਵੇ ਤਾਂ ਉਹ ਆਪਣਾ ਅਤੇ ਪਰਿਵਾਰ ਦਾ ਜੀਵਨ ਬਦਤਰ ਬਣਾ ਦਿੰਦੇ ਹਨ।

**ਡੇਰਾਵਾਦ:-** ਬੇਸ਼ਕ ਜ਼ਿਆਦਾਤਰ ਲੋਕ ਕਿਸੇ ਵੀ ਪ੍ਰਮੁੱਖ ਧਰਮ ਨੂੰ ਮੰਨਦੇ ਹਨ ਪਰ ਕੁੱਝ ਵਿਅਕਤੀ ਜਾਂ ਪਰਿਵਾਰ ਕਿਸੇ ਧਰਮ ਦੀ ਬਜਾਏ ਕਿਸੇ ਵਿਸ਼ੇਸ਼ ਸੰਤ ਮਹਾਤਮਾ ਜਾਂ ਡੇਰੇ ਨੂੰ ਪੂਜਦੇ ਹਨ। ਇਹ ਆਪਣੇ ਡੇਰੇ ਦੇ ਮੁਖੀ ਨੂੰ ਹੀ ਅਖੌਤੀ 'ਭਗਵਾਨ' ਦਾ ਦਰਜਾ ਦਿੰਦੇ

ਹਨ। ਇਸ ਡੇਰਾ-ਵਾਦ ਦੀ ਕਾਰਗੁਜਾਰੀ ਮੁੱਖ ਧਰਮਾਂ ਨਾਲ ਕਈ ਗੱਲਾਂ ਵਿੱਚ ਮੇਲ ਵੀ ਖਾਂਦੀ ਹੈ ਪਰ ਕਈ ਗੱਲਾਂ ਵਿੱਚ ਵੱਖਰੀ ਹੁੰਦੀ ਹੈ। ਵੱਖ ਵੱਖ ਡੇਰਿਆਂ ਦੇ ਦੇਖਣ ਵਰਤਣ ਦੇ ਢੰਗ ਵੱਖ ਵੱਖ ਹੋ ਸਕਦੇ ਹਨ ਪਰ ਇਨ੍ਹਾਂ ਦੇ ਫਲਸਫੇ ਦੇ ਕਾਫੀ ਨੁਕਤੇ ਸਾਂਝੇ ਹੁੰਦੇ ਹਨ। ਜਿਵੇਂ ਕਿ ਹੇਠ ਲਿਖੀਆਂ ਗੱਲਾਂ:-

**ਅੰਨ੍ਹਾ ਵਿਸ਼ਵਾਸ ਅਤੇ ਪੂਰਨ ਕੰਟਰੋਲ:-** ਹਰ ਇੱਕ ਡੇਰੇ ਜਾਂ ਅਜੇਹੇ ਅਦਾਰੇ ਦਾ ਇੱਕ ਬੁਨਿਆਦੀ ਅਸੂਲ ਇਹ ਹੁੰਦਾ ਹੈ ਕਿ ਉਸ ਦੇ ਪੈਰੋਕਾਰ ਉਸ ਵਿੱਚ ਨਿਰਸੰਦੇਹ ਪੂਰਨ ਵਿਸ਼ਵਾਸ ਰੱਖਣ। ਕਿਸੇ ਕਿਸਮ ਦਾ ਸੰਦੇਹ ਜਾਂ ਕਿਸੇ ਸ਼ੰਕਾ ਦੀ ਕੋਈ ਗੁੰਜਾਇਸ਼ ਹੀ ਨਹੀਂ। ਉਸ ਦੇ ਕੰਟਰੋਲ ਕਰਨ ਵਾਲੇ ਪਾਖੰਡੀ ਮੁਖੀ ਜਾਂ ਉਸਦੇ ਸਾਥੀਆਂ ਵੱਲੋਂ ਸਾਰਾ ਜ਼ੋਰ ਵੱਖ-ਵੱਖ ਹਥਕੰਡਿਆਂ ਅਤੇ ਤਰੀਕਿਆਂ ਨਾਲ ਲੋਕਾਂ ਨੂੰ ਪ੍ਰਭਾਵਿਤ ਕਰਨ ਅਤੇ ਵਸ ਵਿੱਚ ਕਰਨ ਲਈ ਲਗਾਇਆ ਜਾਂਦਾ ਹੈ। ਅਦਾਰੇ ਦੇ ਮੈਂਬਰਾਂ ਜਾਂ ਅਨੁਯਾਈਆਂ ਨੂੰ ਇਸ ਗੱਲ ਦਾ ਬਿਲਕੁਲ ਵੀ ਅਹਿਸਾਸ ਨਹੀਂ ਹੁੰਦਾ ਕਿ ਉਨ੍ਹਾਂ ਨੂੰ ਕਿਸ ਹੱਦ ਤੱਕ ਕੰਟਰੋਲ ਕੀਤਾ ਗਿਆ ਹੈ ਜਾਂ ਭਰਮਾਇਆ ਗਿਆ ਹੈ ਜਾਂ ਸ਼ੋਸ਼ਣ ਆਦਿ ਕੀਤਾ ਗਿਆ ਹੈ ਜਾਂ ਕੀਤਾ ਜਾ ਰਿਹਾ ਹੈ। ਮਨ ਨੂੰ ਕੰਟਰੋਲ ਕਰਨ ਵਾਲੀਆਂ ਕਾਰਗੁਜ਼ਾਰੀਆਂ ਕਰਵਾਈਆਂ ਜਾਂਦੀਆਂ ਹਨ ਅਤੇ ਬਾਰ-ਬਾਰ ਦੁਹਰਾਈਆਂ ਜਾਂਦੀਆਂ ਹਨ, ਜਿਵੇਂ ਕਿ ਭਗਤੀ, ਜਾਪ, ਮੰਤਰ ਉਚਾਰਣ, ਦੁਨੀਆਂ ਨੂੰ ਤਿਆਗਣ ਜਾਂ ਦੁਨਿਆਵੀਂ ਚੀਜਾਂ ਦਾ, ਮਾਇਆ ਦਾ, ਮੋਹ ਛੱਡਣ ਬਾਰੇ ਬਾਰ-ਬਾਰ ਕਹਿਣਾ, ਮੁਫਤ ਵਿੱਚ ਬਹੁਤ ਕੰਮ ਕਾਰ ਕਰਵਾਉਣਾ, ਅਗਲੇ ਜਨਮ ਜਾਂ ਸਵਰਗ ਅਤੇ ਨਰਕ ਦਾ ਪ੍ਰਲੋਭਨ ਜਾਂ ਡਰ ਦਿਖਾ ਕੇ ਵਰਗਲਾਉਣਾ ਆਦਿ। ਅਦਾਰੇ ਦੇ ਮੁਖੀ ਜਾਂ ਪ੍ਰਬੰਧਕਾਂ ਵੱਲੋਂ ਮੈਂਬਰਾਂ ਨੂੰ ਉਨ੍ਹਾਂ ਵੱਲੋਂ ਨਿਰਧਾਰਿਤ ਤਰੀਕੇ ਨਾਲ ਸੋਚਣ, ਮਹਿਸੂਸ ਕਰਨ ਅਤੇ ਕੰਮ ਕਾਰ ਕਰਨ ਦੀ ਹਿਦਾਇਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਮੈਂਬਰਾਂ ਨੂੰ ਵਿਸ਼ੇਸ਼ ਤਰੀਕੇ ਨਾਲ ਤਿਆਰ ਹੋਣ, ਪਹਿਰਾਵਾ ਪਹਿਨਣ, ਨੌਕਰੀ ਜਾਂ ਕੰਮ ਕਾਰ ਦਾ ਤਰੀਕਾ, ਵਿਆਹ ਸ਼ਾਦੀ ਦੇ ਤਰੀਕੇ ਆਦਿ ਬਾਰੇ ਵੀ ਦੱਸਿਆ ਜਾਂਦਾ ਹੈ। ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਵਿਅਕਤੀ ਦਾ ਸਾਰਾ ਜੀਵਨ ਸੰਬੰਧਤ ਅਦਾਰੇ ਦੇ ਇਰਦ ਗਿਰਦ ਹੀ ਘੁੰਮਦਾ ਹੈ ਅਤੇ ਉਹ ਉਸਦਾ ਮਾਨਸਿਕ ਅਤੇ ਸਰੀਰਿਕ ਦੋਵੇਂ ਪੱਖਾਂ ਤੋਂ ਗੁਲਾਮ ਬਣ ਜਾਂਦਾ ਹੈ।

**ਅਦਾਰੇ ਦੇ ਮੁਖੀ ਦਾ ਦਰਜਾ:-**ਕਿਸੇ ਵੀ ਅਜੇਹੇ ਅਦਾਰੇ ਦੇ ਮੁਖੀ ਵਿਅਕਤੀ ਦਾ ਦਰਜਾ ਅਖੌਤੀ ਭਗਵਾਨ ਦੇ ਬਰਾਬਰ ਮੰਨਿਆ ਅਤੇ ਪ੍ਰਚਾਰਿਆ ਜਾਂਦਾ ਹੈ। ਬੇਸ਼ਕ ਕਈ ਮੁਖੀ ਆਪਣੇ ਆਪ ਨੂੰ ਲੋਕਾਂ ਦਾ ਦਾਸ ਕਹਿਣ ਦੀ ਚਲਾਕੀ ਕਰਦੇ ਹਨ ਪਰ ਅਸਲ ਵਿੱਚ ਇਹ ਸਚਾਈ ਤੋਂ ਕੋਹਾਂ ਦੂਰ ਦੀ ਗੱਲ ਹੈ। ਕੋਈ ਵੀ ਉਸ ਦੀ ਸੱਤਾ ਨੂੰ ਅਸਵਿਕਾਰ ਨਹੀਂ ਕਰ ਸਕਦਾ ਜਾਂ ਉਸ ਦੇ ਕੰਮਕਾਰ ਜਾਂ ਆਚਾਰ ਆਦਿ 'ਤੇ ਕੋਈ ਵੀ ਕਿੰਤੂ ਪ੍ਰੰਤੂ ਜਾਂ ਸੁਆਲ ਨਹੀਂ ਉਠਾਇਆ ਜਾ ਸਕਦਾ। ਸਭ ਤੋਂ ਮਹੱਤਵ ਪੂਰਨ ਗੱਲ ਇਹ ਹੈ ਕਿ ਉਹ ਕਿਸੇ ਨੂੰ ਵੀ ਜੁਆਬ ਦੇਹ ਨਹੀਂ ਹੈ। ਉਹ ਆਪਣੇ ਪੈਸੇ ਅਤੇ ਜਾਇਦਾਦ ਦੇ ਅਕਾਊਂਟ ਕਿਸੇ ਨੂੰ ਨਹੀਂ ਦਸਦੇ। ਅਜੇਹੇ ਪਾਖੰਡੀ ਲੋਕ ਆਪ ਐਸ਼ਪ੍ਰਸਤੀ ਦੀ ਜ਼ਿੰਦਗੀ ਬਸਰ ਕਰਦੇ ਹਨ, ਮਹਿੰਗੀਆਂ ਗੱਡੀਆਂ ਦੇ ਕਾਫਲਿਆਂ ਵਿੱਚ ਬਾਡੀਗਾਰਡ ਨਾਲ ਲੈ ਕੇ ਚਲਦੇ ਹਨ। ਉਹ ਆਪਣੇ ਆਪ ਨੂੰ ਮਸੀਹਾ ਜਾਂ ਦੁਨੀਆਂ ਦਾ ਉਧਾਰ ਕਰਨ ਵਾਲਾ ਜਾਂ ਤਾਰਨ ਹਾਰ ਮੰਨਦੇ ਹਨ। ਉਹ ਆਪਣੇ ਮੰਤਵ ਲਈ ਕੋਈ ਵੀ ਕਾਨੂੰਨੀ ਜਾਂ ਗੈਰ ਕਾਨੂੰਨੀ ਤਰੀਕੇ ਅਪਣਾਉਂਦੇ ਹਨ। ਕਈ ਵਾਰ ਤਾਂ ਬਹੁਤ ਵੱਡੇ ਵੱਡੇ ਜੁਰਮ ਵੀ ਬਾਅਦ ਵਿੱਚ ਸਾਹਮਣੇ ਆਉਂਦੇ ਹਨ। ਇਸ ਦੀਆਂ ਉਦਾਹਰਣਾਂ ਹਨ ਕਿ ਅਜਕੱਲ੍ਹ ਕੁੱਝ ਅਜੇਹੀਆਂ ਸ਼ਖਸੀਅਤਾਂ ਜੇਲ੍ਹ ਵਿੱਚ ਬੰਦ ਹਨ ਅਤੇ ਉਨ੍ਹਾਂ ਤੇ ਮਕੱਦਮੇ ਚਲ ਰਹੇ ਹਨ। ਪਰ ਜ਼ਿਆਦਾਤਰ ਚਲਾਕ ਅਦਾਰੇ ਕਾਨੂੰਨ ਦੀ ਗ੍ਰਿਫਤ ਵਿੱਚ ਨਹੀਂ ਆਉਂਦੇ ਅਤੇ ਆਪਣਾ ਧੰਦਾ ਜਾਰੀ ਰੱਖਦੇ ਹਨ।

**ਵਿਸ਼ੇਸ਼ ਕਰਮ-ਕਾਂਡ:-** ਅਜੇਹੇ ਹਰ ਇੱਕ ਅਦਾਰੇ ਦੇ ਆਪਣੇ-ਆਪਣੇ ਵਿਸ਼ੇਸ਼ ਅਤੇ ਵੱਖਰੇ ਵੱਖਰੇ ਕਰਮ-ਕਾਂਡ ਹੁੰਦੇ ਹਨ। ਇਸ ਨਾਲ ਉਨ੍ਹਾਂ ਨੂੰ ਇੱਕ ਵਿਲੱਖਣ ਪਹਿਚਾਣ ਮਿਲਦੀ ਹੈ ਅਤੇ ਬਾਕੀ ਸਾਰਿਆਂ ਨਾਲੋਂ ਉਹ ਆਪਣੇ ਆਪ ਨੂੰ ਉੱਚਾ ਸਮਝਦੇ ਹਨ। ਅਕਸਰ ਹੀ ਉਹ ਆਪਣੇ ਅਨੁਯਾਈਆਂ ਨੂੰ ਕੋਈ ਗੁਪਤ ਮੰਤਰ ਆਦਿ ਵੀ ਬਖਸ਼ਦੇ ਹਨ ਜਿਸ ਨੂੰ ਉਹਨਾਂ ਦੇ ਭਗਤ ਬਹੁਤ ਹੀ ਵਿਸ਼ੇਸ਼ ਗੁਰੂ ਕਿਰਪਾ ਸਮਝਦੇ ਹਨ। ਆਪਣੇ ਗਰੁੱਪ ਦੇ ਮੈਂਬਰਾਂ ਨੂੰ ਆਪਸ ਵਿੱਚ ਹੀ ਘੁਲ ਮਿਲਣ ਦੀ ਅਤੇ ਆਪਸ ਵਿੱਚ ਹੀ ਇੱਕ ਦੂਜੇ ਦੀ ਪੂਰੀ ਮਦਦ ਕਰਨ ਦੀ ਪ੍ਰੇਰਣਾ ਦਿੱਤੀ ਜਾਂਦੀ ਹੈ। ਅੱਗੇ ਤੋਂ ਅੱਗੇ ਨਵੇਂ ਮੈਂਬਰ ਬਣਾਉਣ 'ਤੇ ਜ਼ੋਰ ਦਿੱਤਾ ਜਾਂਦਾ ਹੈ। ਸਿੱਧੇ ਜਾਂ ਅਸਿੱਧੇ ਤਰੀਕਿਆਂ ਨਾਲ ਧਨ ਦੌਲਤ ਜਾਂ ਜ਼ਮੀਨ ਆਦਿ ਵੱਧ ਤੋਂ ਵੱਧ ਇਕੱਠੀ ਕੀਤੀ ਜਾਂਦੀ ਹੈ।

**ਪ੍ਰਲੋਭਨ ਅਤੇ ਲੁਭਾਵਣੇ ਸੁਪਨੇ:-**ਇਨ੍ਹਾਂ ਅਦਾਰਿਆਂ ਵੱਲੋਂ ਆਪਣੇ ਪੈਰੋਕਾਰਾਂ ਨੂੰ ਸਿੱਧੇ ਜਾਂ ਅਸਿੱਧੇ ਤੌਰ ਤੇ ਬਹੁਤ ਕਿਸਮ ਦੇ ਲੋਭ ਅਤੇ ਅਜੇਹੇ ਸੁਪਨੇ ਦਿਖਾਏ ਜਾਂਦੇ ਹਨ ਜਿੰਨ੍ਹਾਂ ਦੇ ਲਾਲਚ ਕਾਰਣ ਵਿਅਕਤੀ ਉਨ੍ਹਾਂ ਨਾਲ ਜੁੜਿਆ ਰਹਿੰਦਾ ਹੈ। ਜਿਵੇਂ ਕਿ ਅਗਲਾ ਜਨਮ ਸਫਲ ਕਰਨਾ, ਅਖੌਤੀ ਸਵਰਗ ਦੀ ਟਿਕਟ ਦੇਣਾ, ਅਖੌਤੀ ਨਰਕਾਂ ਤੋਂ ਬਚਾਉਣਾ, ਮੌਜੂਦਾ ਜੀਵਨ ਦਾ ਉਦਾਰ ਕਰਨਾ, ਜ਼ਿੰਦਗੀ ਵਿੱਚ ਸੁਖ ਸ਼ਾਂਤੀ ਦੀ 'ਦਾਤ', ਦੁੱਧ-ਪੁੱਤ ਦੀ ਦਾਤ, ਤਰੱਕੀਆਂ ਬਖਸ਼ਣਾ, ਵਿੱਦਿਆ ਪ੍ਰਾਪਤੀ ਵਿੱਚ ਸਫਲਤਾ, ਦੁਸ਼ਮਣਾਂ ਦਾ ਨਾਸ਼ ਆਦਿ ਆਦਿ। ਇਸ ਤੋਂ ਇਲਾਵਾ ਅੱਜ ਕੱਲ੍ਹ ਇਹ ਅਦਾਰੇ ਦਿਖਾਵੇ ਲਈ ਸਮਾਜ ਭਲਾਈ ਦੇ ਬਹੁਤ ਸਾਰੇ ਕੰਮ ਵੀ ਕਰਦੇ ਹਨ ਜਿਵੇਂ ਕਿ ਹਸਪਤਾਲ ਬਣਾਉਣੇ, ਸਕੂਲ

ਕਾਲਜ ਆਦਿ ਵਿਦਿਅਕ ਅਦਾਰੇ ਚਲਾਉਣੇ, ਪੁਲ ਸੜਕਾਂ ਆਦਿ ਬਣਾਉਣੀਆਂ, ਗਰੀਬਾਂ ਦੀ ਮਦਦ ਕਰਨੀ, ਗਰੀਬ ਕੁੜੀਆਂ ਦੇ ਵਿਆਹ ਕਰਵਾਉਣੇ ਆਦਿ। ਪਰ ਇਨ੍ਹਾਂ ਸਾਰੀਆਂ ਕਾਰਗੁਜ਼ਾਰੀਆਂ ਦਾ ਅਸਲ ਮੰਤਵ ਆਪਣੇ ਅਦਾਰੇ ਦਾ ਪ੍ਰਚਾਰ ਅਤੇ ਪ੍ਰਸਾਰ ਹੈ।

ਸੋ ਉਪਰੋਕਤ ਸਾਰੀਆਂ ਗੱਲਾਂ ਤੋਂ ਸਪੱਸ਼ਟ ਹੈ ਕਿ ਕਿਸੇ ਵੀ ਵਿਅਕਤੀ ਦਾ ਕਿਸੇ ਵੀ ਪਾਖੰਡੀ ਸਾਧੂ-ਮਹਾਰਾਜ ਜਾਂ ਉਨ੍ਹਾਂ ਦੇ ਅਦਾਰਿਆਂ ਦਾ ਅੰਨ੍ਹਾ ਭਗਤ ਬਣਨਾ ਕਿੰਨ੍ਹਾਂ ਕੁ ਖਤਰਨਾਕ ਹੋ ਸਕਦਾ ਹੈ। ਇਸ ਦੀਆਂ ਦੋ ਉਦਾਹਰਣਾ ਕੁਝ ਸਮਾਂ ਪਹਿਲਾਂ ਦੇਖਣ ਨੂੰ ਮਿਲੀਆਂ। ਇੱਕ ਕੇਸ ਵਿੱਚ ਇੱਕ ਅਜੇਹੇ ਸਾਧ-ਗੁਰੂ ਨੇ ਇੱਕ ਗਰੀਬ ਪਰਿਵਾਰ ਦੀਆਂ ਦੋ ਨੌਜੁਆਨ ਕੁੜੀਆਂ ਨੂੰ ਵਰਗਲਾ ਕੇ ਆਪਣੇ ਕੋਲ ਰੱਖ ਲਿਆ ਅਤੇ ਇੱਕ ਹੋਰ ਕੇਸ ਵਿੱਚ ਇੱਕ ਅਜੇਹੇ ਹੀ ਢੋਂਗੀ ਸਮਾਜ ਸੁਧਾਰਕ ਧਾਰਮਿਕ ਅਸਥਾਨ ਦੀ ਪ੍ਰਬੰਧਕ ਔਰਤ ਨੇ ਇੱਕ ਵਿਦਿਆਰਥਣ ਨੂੰ ਆਪਣੇ ਚੁੰਗਲ ਵਿੱਚ ਫਸਾ ਲਿਆ ਅਤੇ ਹੁਣ ਉਹ ਪਰਿਵਾਰ ਕਾਨੂੰਨ ਦੀ ਮਦਦ ਨਾਲ ਇਸ ਵਿੱਚੋ ਨਿਕਲਣ ਦੀ ਕੋਸ਼ਿਸ਼ ਕਰ ਰਿਹਾ ਹੈ।

ਇਸ ਲਈ ਅਖੀਰ ਵਿੱਚ ਇਹ ਗੱਲ ਜਾਣ ਲੈਣੀ ਬਹੁਤ ਜਰੂਰੀ ਹੈ ਕਿ ਜ਼ਿੰਦਗੀ ਵਿੱਚ ਕਿਸੇ ਵੀ ਪ੍ਰੇਸ਼ਾਨੀ ਜਾਂ ਮੁਸ਼ਕਲ ਦਾ ਹੱਲ ਸੰਬੰਧਿਤ ਮਾਮਲਿਆਂ ਦੇ ਜਾਣਕਾਰ ਜਾਂ ਮਾਹਰ ਵਿਅਕਤੀ ਅਤੇ ਹੋਰ ਪਰਿਵਾਰ ਦੇ ਸਿਆਣੇ ਮੈਂਬਰਾਂ ਦੀ ਸਲਾਹ ਨਾਲ ਕੀਤਾ ਜਾਣਾ ਚਾਹੀਦਾ ਹੈ ਨਾ ਕਿ ਕਿਸੇ ਉਪਰੋਕਤ ਲਿਖੀਆਂ ਕਿਸਮਾਂ ਦੇ ਪਾਖੰਡੀ ਅਦਾਰਿਆਂ ਨਾਲ ਜੁੜਕੇ। ਜ਼ਿੰਦਗੀ ਵਿੱਚ ਖੁਸ਼ੀ ਪ੍ਰਾਪਤ ਕਰਨ ਲਈ ਜਾਂ ਮਾਨਸਿਕ ਤਣਾਅ ਘੱਟ ਕਰਨ ਦੇ ਬਹੁਤ ਵਿਗਿਆਨਕ ਤਰੀਕੇ ਮੌਜੂਦ ਹਨ। ਵਿਗਿਆਨਕ ਸੋਚ ਕਿਸੇ ਵੀ ਕਿਸਮ ਦੇ ਦੈਵੀ ਪ੍ਰਭਾਵ, ਚਮਤਕਾਰ ਜਾਂ ਗੈਬੀ ਸ਼ਕਤੀਆਂ, ਭੂਤ ਪ੍ਰੇਤ, ਸਵਰਗ ਨਰਕ ਆਦਿ ਨੂੰ ਮੰਨਣ ਲਈ ਨਹੀਂ ਪ੍ਰੇਰਦੀ, ਸਗੋਂ ਅਜੇਹੇ ਵਹਿਮਾਂ ਭਰਮਾਂ ਤੋਂ ਮਨ੍ਹਾਂ ਕਰਦੀ ਹੈ। ਮਨੁੱਖ ਨੂੰ ਆਪਣੇ ਆਪ 'ਤੇ ਭਰੋਸਾ ਰੱਖ ਕੇ ਜ਼ਿੰਦਗੀ ਵਿੱਚ ਅੱਗੇ ਵਧਣਾ ਚਾਹੀਦਾ ਹੈ। ਦੂਜਿਆਂ ਦੀ ਮਦਦ ਕਰਨਾ ਜਾਂ ਸਮਾਜ ਸੇਵਾ ਕਰਨਾ ਜਾਂ ਲੋਕ ਭਲਾਈ ਦੇ ਕੰਮ ਕਰਨੇ ਚੰਗੀ ਗੱਲ ਹੈ ਪਰ ਇਹ ਸਭ ਖੁੱਲ੍ਹਾ ਦਿਮਾਗ ਰੱਖ ਕੇ ਕਰਨਾ ਚਾਹੀਦਾ। ਵਿਦਿਆ ਦੇ ਅਤੇ ਸਿਹਤ ਦੇ ਖੇਤਰ ਵਿੱਚ ਜਾਂ ਹੋਰ ਸਮਾਜ ਭਲਾਈ ਦੇ ਕੰਮਾਂ ਵਿੱਚ ਯੋਗਦਾਨ ਕਿਸੇ ਡੇਰਾ ਵਾਦ ਜਾਂ ਧਰਮ ਦਾ ਆਸਰਾ ਲਏ ਬਿਨ੍ਹਾਂ ਵੀ ਬੇਹਤਰ ਤਰੀਕੇ ਨਾਲ ਕੀਤਾ ਜਾ ਸਕਦਾ ਹੈ। ਤਰਕਸ਼ੀਲ ਲਹਿਰ ਇਸ ਦਿਸ਼ਾ ਵਿੱਚ ਬਹੁਤ ਹੀ ਸ਼ਲਾਘਾਯੋਗ ਕੰਮ ਕਰ ਰਹੀ ਹੈ।

**ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ / ਨਸ਼ਾ ਛੁਡਾਊ ਵਿਭਾਗ,**
**ਰਜਿੰਦਰਾ ਹਸਪਤਾਲ, ਪਟਿਆਲਾ**

## 'ਜੁਝਾਰੂ ਪਦਾਰਥਵਾਦ ਦੀ ਮਹੱਤਤਾ' ਵਿੱਚੋਂ

ਏਂਗਲਜ਼ ਨੇ ਬਹੁਤ ਚਿਰ ਪਹਿਲਾਂ ਪ੍ਰੋਲੇਤਾਰੀ ਦੇ ਆਗੂਆਂ ਨੂੰ ਅਠਾਰਵੀਂ ਸਦੀ ਦੇ ਅਖੀਰਲੇ ਸਮੇਂ ਦੇ ਜੁਝਾਰੂ ਨਾਸਤਕ ਸਾਹਿਤ ਨੂੰ ਅਨੁਵਾਦ ਕਰ ਕੇ ਲੋਕਾਂ ਵਿੱਚ ਵੰਡਣ ਦੀ ਸਲਾਹ ਦਿੱਤੀ ਸੀ। ਸਾਡੇ ਲਈ ਸ਼ਰਮ ਦੀ ਗੱਲ ਹੈ ਕਿ ਅਸੀਂ ਅੱਜ ਤੀਕ ਏਦਾਂ ਨਹੀਂ ਕਰ ਸਕੇ (ਇਹ ਇਸ ਗੱਲ ਦੇ ਉਹਨਾਂ ਸਬੂਤਾਂ ਵਿੱਚੋਂ ਇੱਕ ਹੈ ਕਿ ਇੱਕ ਇਨਕਲਾਬੀ ਯੁੱਗ ਵਿੱਚ ਤਾਕਤ ਖੋਹਣੀ, ਉਸ ਤਾਕਤ ਨੂੰ ਵਰਤਣ ਦੀ ਜਾਂਚ ਆਉਣ ਨਾਲੋਂ, ਕਿਤੇ ਸੁਖਾਲੀ ਗੱਲ ਹੈ)। ਸਾਡੀ ਬੇਦਿਲੀ, ਬੇਪ੍ਰਵਾਹੀ, ਆਲਸ ਤੇ ਅਯੋਗਤਾ ਨੂੰ ਕਈ ਵਾਰ ਕਾਫੀ ਕਿਸਮ ਦੀਆਂ "ਉੱਚੀਆਂ" ਦਲੀਲਾਂ ਕਾਰਨ ਦਰਗੁਜ਼ਰ ਕਰ ਦਿੱਤਾ ਜਾਦਾ ਹੈ ਜਿਵੇਂ ਉਦਾਹਰਨ ਵਜੋਂ ਕਿ ਅਠਾਰ੍ਹਵੀਂ ਸਦੀ ਦਾ ਨਾਸਤਕ ਸਾਹਿਤ ਵੇਲਾ ਵਿਹਾ ਚੁੱਕਾ ਪੁਰਾਣੇ ਢੰਗ ਦਾ, ਅਵਿਗਿਆਨਕ ਅਤੇ ਸਾਧਾਰਨ ਜਿਹਾ ਹੈ ਆਦਿ-ਆਦਿ। ਅਜਿਹੇ ਨਕਲੀ-ਵਿਗਿਆਨਕ ਵਾਕ-ਛਲ ਤੋਂ ਵੱਧ ਹੋਰ ਕੋਈ ਚੀਜ਼ ਭੈੜੀ ਨਹੀਂ, ਇਹ ਜਾਂ ਤਾਂ ਪੰਡਤਾਊਪੁਣੇ ਤੇ ਜਾਂ ਮਾਰਕਸਵਾਦ ਤੋਂ ਉੱਕਾ ਅਨਜਾਣ ਹੋਣ ਵਾਲਿਆਂ ਲਈ ਪਰਦੇ ਦਾ ਕੰਮ ਕਰਦੀ ਹੈ। ਇਹ ਠੀਕ ਹੈ, ਕਿ ਅਠਾਰ੍ਹਵੀਂ ਸਦੀ ਦੇ ਇਨਕਲਾਬੀਆਂ ਦੀਆਂ ਨਾਸਤਕ ਲਿਖਤਾਂ ਵਿੱਚ ਕਾਫੀ ਕੁੱਝ ਗੈਰ-ਵਿਗਿਆਨਕ ਤੇ ਸਧਾਰਨ ਜਿਹਾ ਹੈ। ਪਰ ਇਹਨਾਂ ਲਿਖਤਾਂ ਦੇ ਪ੍ਰਕਾਸ਼ਕਾਂ ਨੂੰ ਕੋਈ ਵੀ ਉਹਨਾਂ ਲਿਖਤਾਂ ਨੂੰ ਸੰਖੇਪ ਕਰਨੋਂ, ਧਰਮ ਦੀ ਵਿਗਿਆਨਕ ਆਲੋਚਨਾ ਦੇ ਖੇਤਰ ਵਿੱਚ ਅਠਾਰਵੀਂ ਸਦੀ ਦੇ ਅਖੀਰ ਤੋਂ ਹੁਣ ਤੀਕਰ ਹੋਈ ਮਨੁੱਖਤਾ ਦੀ ਤਰੱਕੀ ਵੱਲ ਸੰਕੇਤ ਕਰਦੀਆਂ ਟਿੱਪਣੀਆਂ ਦੇਣੋਂ ਅਤੇ ਇਸ ਵਿਸ਼ੇ 'ਤੇ ਤਾਜ਼ੀਆਂ ਲਿਖਤਾਂ ਦਾ ਜਿਕਰ ਕਰਨੋਂ ਅਤੇ ਏਦਾਂ ਦੀ ਹੋਰ ਜਾਣਕਾਰੀ ਦੇਣੋਂ ਕੋਈ ਨਹੀਂ ਰੋਕਦਾ। ਇੱਕ ਮਾਰਕਸਵਾਦੀ ਲਈ ਇਹ ਮਨ ਬਣਾ ਲੈਣ ਤੋਂ ਭਾਰੀ ਤੇ ਘੋਰ ਗਲਤੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਹ ਲੱਖਾਂ ਲੋਕ (ਖਾਸਕਰ ਕਿਸਾਨ ਤੇ ਕਾਰੀਗਰ) ਜਿਹਨਾਂ ਨੂੰ ਸਾਡੇ ਅਜੋਕੇ ਸਮਾਜ ਨੇ ਹਨ੍ਹੇਰੇ, ਜਹਾਲਤ ਤੇ ਵਹਿਮਾਂ-ਭਰਮਾਂ ਵਿੱਚ ਫਸਾਈ ਰੱਖਿਆ, ਇਸ ਹਨੇਰੇ ਤੋਂ ਇੱਕ ਖਾਲਸ ਮਾਰਕਸਵਾਦੀ ਸਿੱਖਿਆ ਦੇ ਸਿੱਧੇ ਰਾਹ ਤੇ ਹੀ ਚਲਦੇ ਹੋਏ ਆਪੇ ਛੁਟਕਾਰਾ ਹਾਸਲ ਕਰ ਲੈਣਗੇ। ਇਹਨਾਂ ਲੋਕ-ਸਮੂਹਾਂ ਨੂੰ ਭਿੰਨ-ਭਿੰਨ ਨਾਸਤਕ ਪ੍ਰਾਪੇਗੰਡਾ ਸਮੱਗਰੀ ਮੁਹੱਈਆ ਕੀਤੀ ਜਾਣੀ ਚਾਹੀਦੀ ਹੈ, ਉਹਨਾਂ ਨੂੰ ਜੀਵਨ ਦੇ ਵੱਖ-ਵੱਖ ਖੇਤਰਾਂ ਵਿੱਚੋਂ ਤੱਥਾਂ ਤੋਂ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ, ਉਹਨਾਂ ਤੀਕ ਹਰੇਕ ਸੰਭਵ ਢੰਗ ਨਾਲ ਪਹੁੰਚ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਉਹਨਾਂ ਦੀ ਦਿਲਚਸਪੀ ਜਾਗੇ ਤੇ ਉਹ ਧਾਰਮਿਕ ਘੂਕੀ ਤੋਂ ਜਾਗਣ, ਤਾਂ ਜੋ ਉਹਨਾਂ ਨੂੰ ਵੱਖ-ਵੱਖ ਕੋਣਾਂ, ਵੱਖ-ਵੱਖ ਢੰਗਾਂ ਨਾਲ ਝੂਣਿਆ ਜਾਵੇ।



**-ਵਲਾਦੀਮੀਰ ਲੈਨਿਨ**



## ਰਾਹ-ਰੁਸ਼ਨਾਈ

ਅੱਜ ਕੱਲ ਸੋਸਲ ਮੀਡੀਆ ਲੋਕ ਮਨਾਂ 'ਚ ਘਰ ਕਰ ਰਿਹਾ ਹੈ, ਇਸ ਦੀ ਹੋ ਰਹੀ ਦੁਰਵਰਤੋਂ ਦੇ ਨਾਲ ਨਾਲ ਹਾਂ ਪੱਖੀ ਰੁਝਾਨ ਵੀ ਜ਼ਿਕਰਯੋਗ ਹੈ, ਨਵੇਂ ਰਾਹ ਤਲਾਸ਼ਦੇ ਲੋਕਾਂ ਦੇ ਵਿਚਾਰਾਂ ਨੂੰ ਇਸ ਕਾਲਮ ਚ ਪਰੋ ਕੇ ਆਪ ਸਭ ਲਈ ਪੇਸ਼ ਕਰ ਰਹੇ ਹਾਂ।

... *ਅਦਾਰਾ*

### ਸਿਫਰਾਂ ਦੀ ਭੁੱਲ-ਭੁਲੱਈਆ !

ਤੂੰ;
ਵਰਲਡ ਟੂਰ 'ਤੇ ਹੀ ਚੰਗਾ
ਸਿਰ ਫਿਰਿਆ!
ਜਾਹ! ਉਧਲ਼ਿਆ ਰਹੁ।
ਕਠਪੁਤਲੀਆਂ ਤਾਂ,
ਤਮਾਸ਼ੇ ਕਰਦੀਆਂ ਨੇ,
ਸਪਰਿੰਗ ਦੀ ਤੜ ਤਾਈਂ ਹੀ
ਭੁੜਕਦੇ ਨੇ,
ਚਾਬੀ ਦਿੱਤੇ ਖਿਡੌਣੇ।
ਅੰਦਰਖਾਤੇ ਰਲ਼ੀਆਂ ਚੁਗ ਕੇ,
ਅਚਾਨਕ ਘੋਸ਼ਣਾ ਦਾ
ਲਾਹਾ ਲੈਣਾ,
ਕੋਈ ਮਾਅਰਕਾ ਨਹੀਂ ਹੁੰਦਾ।
ਤੇ ਤੇਰੀ ਇਸ ਘੋਸ਼ਣਾ ਨੇ,
ਕਾਲ਼ੇ ਨੂੰ ਚਿੱਟਾ ਨਹੀਂ ਕਰਨਾ।
ਪਰ ਤੈਨੂੰ ਕੀ?
ਕਰੈਡਿਟ ਕਾਰਡ ਹੋਲਡਰਾ!
ਤੈਨੂੰ ਕੀ?
ਜਹਾਜ਼ ਦੀ ਬਾਰੀ 'ਚੋਂ ,
ਹੇਠਾਂ ਝਾਕ ਕੇ ਵੇਖ;
ਲੰਬੀਆਂ ਕਤਾਰਾਂ,
ਧੱਕੇ ,
ਦੌੜ ਭੱਜ,
ਕਿੰਨ੍ਹੀ ਕਸ਼-ਮ-ਕਸ਼ ਹੈ,
ਤਰਲੋ-ਮੱਛੀ ਨੇ ਭੀੜਾਂ,
ਚਿਹਰਿਆਂ 'ਤੇ;
ਖੱਜਲ਼-ਖੁਆਰੀ ਦੀ ਸ਼ਿਕਨ ਹੈ;
ਚਿੱਟੇ ਨੂੰ ਚਿੱਟਾ ;
ਸਾਬਿਤ ਕਰਨ ਲਈ
ਇੱਕ ਨੰਬਰ ਨੂੰ;
ਇੱਕ ਨੰਬਰ 'ਚ ;
ਤਬਦੀਲ ਕਰਨ ਲਈ



ਸਾਨੂੰ ;
ਕਾਲ਼ੇ ਨੂੰ ਚਿੱਟਾ
ਸਾਬਿਤ ਕਰਨ ਦੇ,
ਤੇਰੇ ਫਲਸਫੇ ਨਾਲ਼
ਕੋਈ ਭਾਅ ਨਹੀਂ,
ਅਸੀਂ ਤਾਂ ਮਹਾਤੜ ਹਾਂ,
ਅਸੀਂ ਕੀ ਲੈਣਾ ਹੈ,
ਬਹੁਤੀਆ ਸਿਫਰਾ 'ਚੋਂ।
ਸਾਨੂੰ ਸਾਡੀ ਗੁਲਕ ਦੀ;
ਛਣਕਾਰ ਮੋੜਦੇ ਹਾਕਮਾਂ।
ਸਾਡੀ ਛਣਕਾਰ ਮੋੜਦੇ........

**ਬਲਦੇਵ ਕ੍ਰਿਸ਼ਨ ਸ਼ਰਮਾ**

### ਸੱਚ ਦੇ ਬੋਲ

ਖੇਤੀ ਵੀ ਹੈ ਦੀਪਕ ਬਲਦਾ,
ਏਹੀ ਜੀਵਨ ਜਿਉਣ ਤਰੀਕਾ।
ਜਿੰਦਗੀ, ਮੌਤ ਦਾ ਇੱਕੋ ਜ਼ਰੀਆ,
ਓਹੀ ਅਸਰ ਕਿਸਾਨਾਂ ਉੱਤੇ।

ਸਾਫ਼-ਸੁੱਚੇ ਕਿਰਦਾਰ ਦੇ ਮਾਲਕ,
ਜ਼ਬਰ ਜ਼ੁਲਮ ਦੇ ਮਾਰੇ ਹੋਏ।
ਲੋਕ-ਰਾਜ ਦੇ ਪੜਦੇ ਹੇਠਾਂ,
ਸਭ ਮਿਹਰਾਂ ਧਨਵਾਨਾਂ ਉੱਤੇ।

ਸਭ ਧਨ ਦੌਲਤ ਲੱਦ ਕੇ ਲੈਗੇ,
ਨਮੋ ਨਮੋ ਦੀਆਂ ਮਿਹਰਾਂ ਸਦਕੇ।
ਉਹਨਾਂ ਲਈ ਅਜੇ ਕਰਜ਼ ਮਾਫੀਆਂ,
ਕਿਆ ਸਖਤੀ ਧਨਵਾਨਾਂ ਉੱਤੇ।

ਜੈ ਗਊ ਮਾਤਾ, ਜੈ ਮਾਂ ਗੰਗਾ,
ਜੈ ਮਾਂ ਰਾਧੇ, ਬਾਪੂ ਆਸਾ।
ਸ਼ੋਸ਼ਣ ਧਰਮ ਦਿਵਾਨਾਂ ਉੱਤੇ,
ਲੁੱਟ ਚੜ੍ਹੀ ਅਸਮਾਨਾਂ ਉੱਤੇ।

**ਗੁਰਮੀਤ ਜੱਜ**

ਪੈੜਾਂ

# ਹਨੇਰੇ ਕੋਠਿਆਂ ਉੱਪਰ ਵੀ,ਜੇ ਜਗ ਸਕਿਆ ਜਗਾਂਗਾ ਮੈਂ



## ਫੀਡਲ ਕਾਸਟਰੋ : ਕਥਨਾਂ ਦੇ ਮੋਤੀ

➢ ਜਿੰਦਗੀ ਦਾ ਪੱਧਰ ਗਿਆਨ ਅਤੇ ਸਭਿਆਚਾਰ ਵਿੱਚ ਲੁਕਿਆ ਹੋਇਆ ਹੈ। ਜੀਵਨ ਦੀਆਂ ਕੁਝ ਕਦਰਾਂ ਕੀਮਤਾਂ ਹਨ ਜੋ ਇਸ ਦੇ ਸੱਚੇ ਮਿਆਰ ਨੂੰ ਤਹਿ ਕਰਦੀਆਂ ਹਨ, ਜੋ ਰੋਟੀ, ਕਪੜੇ ਅਤੇ ਮਕਾਨ ਤੋਂ ਵੀ ਉੱਪਰ ਹਨ।

➢ ਕੁਝ ਲੋਕਾਂ ਨੂੰ ਨੰਗੇ ਪੈਰੀਂ ਕਿਉਂ ਰਹਿਣਾ ਪੈ ਰਿਹਾ ਹੈ ਤਾਂ ਜੋ ਦੂਜੇ ਮਹਿੰਗੀਆਂ ਕਾਰਾਂ ਵਿੱਚ ਜਾ ਸਕਣ ? ਕਿਉਂ ਕੁਝ ਲੋਕ ਸਿਰਫ 35 ਸਾਲ ਤੱਕ ਜਿਉਂਦੇ ਹਨ, ਜਦੋਂ ਕਿ ਦੂਜੇ 70 ਸਾਲ ਉਮਰ ਹੰਢਾਉਂਦੇ ਹਨ ? ਕਿਉਂ ਕੁਝ ਲੋਕ ਕੰਗਾਲੀ ਦੀ ਸਥਿਤੀ ਵਿੱਚ ਰਹਿੰਦੇ ਹਨ ਅਤੇ ਦੂਜੇ ਅੰਨ੍ਹੀ ਦੌਲਤ ਦੇ ਮਾਲਕ ? ਮੈਂ ਦੁਨੀਆਂ ਦੇ ਤਮਾਮ ਬੱਚਿਆਂ ਲਈ ਬੋਲਦਾ ਹਾਂ, ਜਿੰਨਾਂ ਕੋਲ ਰੋਟੀ ਦਾ ਟੁਕੜਾ ਵੀ ਨਹੀਂ।

➢ ਮੈਂ 82 ਬੰਦਿਆ ਨਾਲ ਇਨਕਲਾਬ ਸ਼ੁਰੂ ਕੀਤਾ ਜੇ ਇਹ ਦੁਬਾਰਾ ਕਰਨਾ ਪਵੇ ਤਾਂ ਮੈਂਨੂੰ ਸਿਰਫ 10 ਜਾ 15 ਸਮਰਪਿਤ ਬੰਦਿਆਂ ਦੀ ਲੋੜ ਹੈ। ਇਸ ਨਾਲ ਫਰਕ ਨਹੀਂ ਪੈਂਦਾ ਕਿ ਤੁਹਾਡੀ ਗਿਣਤੀ ਥੋੜੀ ਹੈ, ਸੁਆਲ ਤੁਹਾਡੀ ਨਿਹਚਾ ਤੇ ਕੰਮ ਦੀ ਵਿਉਂਤਬੰਦੀ ਦਾ ਹੈ।

➢ ਜੇ ਅਸੀਂ ਕਹਿਣਾ ਚਾਹੁੰਦੇ ਹਾਂ ਕਿ ਭਵਿੱਖ ਦੀ ਨਸਲ ਦੇ ਬੰਦੇ ਕਿਹੋ ਜਿਹੇ ਹੋਣ ਤਾਂ ਸਾਨੂੰ ਕਹਿਣਾ ਚਾਹੀਦਾ ਹੈ ਕਿ ਚੀ ਗੁਵੇਰਾ ਵਰਗੇ। ਜੇ ਅਸੀਂ ਕਹਿਣਾ ਚਾਹੁੰਦੇ ਕਿ ਸਾਡੇ ਬੱਚੇ ਪੜ੍ਹਕੇ ਕਿਹੋ ਜਿਹੇ ਹੋਣ ਤਾਂ ਬਿਨਾਂ ਝਿਜਕ ਸਾਨੂੰ ਕਹਿਣਾ ਚਾਹੀਦਾ ਹੈ ਕਿ ਉਨਾਂ ਵਿੱਚ ਚੀ ਵਰਗਾ ਉਤਸ਼ਾਹ ਹੋਵੇ। ਜੇ ਅਸੀਂ ਕਿਸੇ ਬੰਦੇ ਦਾ ਮਾਡਲ ਚਾਹੁੰਦੇ ਹਾਂ, ਜੋ ਸਿਰਫ ਸਾਡੇ ਸਮਿਆ ਦਾ ਨਹੀਂ, ਸਗੋਂ ਭਵਿੱਖ ਨਾਲ ਜੁੜਿਆ ਹੋਵੇ, ਤਾਂ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਕਹਾਂਗਾ, ਕਿ ਉਹ ਚੀ ਵਰਗਾ ਹੋਵੇ।

➢ ਇਸ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਤੁਸੀਂ ਕਿੰਨੇ ਛੋਟੇ ਹੋ, ਜੇ ਤੁਹਾਡਾ ਕੋਈ ਵਿਸ਼ਵਾਸ ਤੇ ਵਿਉਂਤਬੰਦੀ ਹੈ।

➢ ਚੰਗੇ ਅਥਲੀਟਾਂ ਨੂੰ ਕਦੇ ਥਕਾਵਟ ਮਹਿਸੂਸ ਨਹੀਂ ਹੁੰਦੀ। ਉਨਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਨਿਰਾਸ਼ਤਾ ਕੀ ਹੈ ? ਚੰਗੇ ਅਥਲੀਟ ਨੂੰ ਸਿਰਫ ਇਹ ਪਤਾ ਹੁੰਦਾ ਹੈ ਕਿ ਜਿੱਤ ਕੀ ਹੈ ?

**ਪੰਜਾਬੀ ਰੂਪ : ਅ. ਗੋਂਦਾਰਾ**

## ਨਵਾਂ ਵਰ੍ਹਾ : ਇੱਕ ਅਹਿਦ



ਅਸੀਂ ਸਧਾਰਨ ਲੋਕ ਆਪਣੇ ਆਪ ਤੋਂ ਪੁਛਦੇ ਹਾਂ ਕਿ ਅਸੀਂ ਸਰਾਪੇ ਕਿਉਂ ਗਏ ਹਾਂ ? ਕਿਉਂ ਸਾਡੀਆਂ ਜ਼ਿੰਦਗੀਆਂ ਨਿਰਾਸ਼ਤਾ ਨਾਲ ਭਰੀਆਂ ਹੋਈਆਂ ਹਨ। ਇਹਦਾ ਜਵਾਬ ਚਾਰ ਸ਼ਬਦਾਂ ਵਿੱਚ ਇਹੀ ਹੈ ਕਿ ਅਸੀਂ ਬੜੇ ਹੀ ਭੈੜੇ ਸਮਾਜਿਕ ਪ੍ਰਬੰਧ ਥੱਲੇ ਜੀ ਰਹੇ ਹਾਂ। ਇਸ ਨੂੰ ਬਦਲਣ ਦਾ ਸਾਡੇ ਪਾਸ ਇਹ ਰਾਹ ਹੈ ਕਿ ਇਸ ਪ੍ਰਬੰਧ ਵਿੱਚ ਸਾਡੇ ਉੱਪਰ ਠੋਸੀ ਹੋਈ ਹਰ ਜੀਵਨ ਕੀਮਤ ਦੇ ਵਿਰੁੱਧ ਸਾਡਾ ਵਿਦਰੋਹ ਹੋਵੇ। ਅਸੀਂ ਇਸ ਨਿਜ਼ਾਮ ਨੂੰ ਆਪਣੀਆਂ ਸਾਰੀਆਂ ਸ਼ਕਤੀਆਂ ਇਕਾਗਰ ਕਰਕੇ ਨੰਗਿਆਂ ਕਰੀਏ, ਕਿਸੇ ਵੀ ਪੜਾਅ ਤੇ ਇਸ ਨਿਜ਼ਾਮ ਨਾਲ ਸਮਝੌਤਾ ਨਾ ਕਰੀਏ। ਅਸੀਂ ਹਰ ਪੜਾਅ ਤੇ ਇਹ ਪ੍ਰਚਾਰ ਸਪੱਸ਼ਟ ਸ਼ਬਦਾਂ ਵਿੱਚ ਕਰੀਏ ਕਿ ਜਿੰਨ੍ਹਾ ਚਿਰ ਇਹ ਪ੍ਰਬੰਧ, ਢਾਂਚਾ ਜੜ੍ਹੋਂ ਨਹੀਂ ਪੁੱਟਿਆ ਜਾਂਦਾ, ਸਾਡੇ ਲੋਕਾਂ ਦਾ ਕਿਸੇ ਵੀ ਹਾਲਤ ਵਿੱਚ ਭਲਾ ਨਹੀਂ ਹੋ ਸਕਦਾ। ਅਸੀਂ ਕਰੜੀ ਮਿਹਨਤ ਕਰਕੇ ਆਪਣੇ ਲੋਕਾਂ ਨੂੰ ਇਹ ਗਿਆਨ ਦੇਣਾ ਹੈ, ਗਿਆਨ ਦੀ ਇਹ ਮਸ਼ਾਲ ਅਸੀਂ ਇਮਾਨਦਾਰੀ ਨਾਲ ਉੱਚੀ ਰੱਖਣੀ ਹੈ। ਵਕਤੀ ਲਾਭ ਲਈ ਕੋਈ ਪੈਂਤੜਾ ਜਾਂ ਸਮਝੌਤਾ ਇਸ ਗਿਆਨ ਨੂੰ ਧੁੰਦਲਾ ਕਰ ਦਿੰਦਾ ਹੈ, ਅਸੀਂ ਇਹ ਨਾ ਭੁੱਲੀਏ। ਸਾਡੇ ਲੇਖਕ, ਸਾਡੇ ਕਲਾਕਾਰ ਸਾਨੂੰ ਇਸ ਗਿਆਨ ਲਈ ਪ੍ਰੇਰਨਾ ਅਤੇ ਉਤਸ਼ਾਹ ਦੇਣ, ਬੁੱਧੀਜੀਵੀ ਇਸ ਲਈ ਵਿਗਿਆਨਕ ਬੁਨਿਆਦਾਂ ਭੇਂਟ ਕਰਨ, ਸਾਡੇ ਨੌਜਵਾਨ ਇਸ ਨੂੰ ਵਲਵਲਾ ਅਤੇ ਜੋਸ਼ ਦੇਣ ਅਤੇ ਸਾਡੇ ਮਜ਼ਦੂਰ ,ਕਿਸਾਨ ਇਸ ਨੂੰ ਕ੍ਰਾਂਤੀਕਾਰੀ ਗਤੀ ਕਰਨ ਤਾਂ ਅਸੀਂ ਇਤਿਹਾਸ ਨੂੰ ਦੁਹਰਾ ਵੀ ਸਕਦੇ ਹਾਂ, ਲੋੜ ਪੈਣ ਤੇ ਇਤਿਹਾਸ ਸਿਰਜ ਵੀ ਸਕਦੇ ਹਾਂ। ਅਸੀਂ ਆਪਣੀਆਂ ਸਾਰੀਆਂ ਸ਼ਕਤੀਆਂ ਨੂੰ ਇਸ ਕਰਮ ਨਾਲ ਜੋੜਨਾ ਹੈ, ਅਸੀਂ ਆਪਣੀ **ਹਾਲਤ** ਬਦਲਣੀ ਹੈ। ਅਸੀਂ ਇੱਕ ਨਵੀਂ ਦੁਨੀਆਂ ਆਪਣੇ ਲਈ ਬਣਾਣੀ ਹੈ.ਅਸੀਂ ਸਧਾਰਨ ਲੋਕ ਹਾਂ, ਚੰਗਾ ਸਿਹਤਮੰਦ ਜੀਵਨ ਜੀਣਾ ਚਾਹੁੰਦੇ ਹਾਂ, ਸਾਡਾ ਇਹ ਫੈਸਲਾ ਹੈ।

**ਭਾਅ ਜੀ ਗੁਰਸ਼ਰਨ ਸਿੰਘ**

## ਜੇ ਟੁੱਟਿਆ ਵੀ ਤਾਂ ਵਾਹ ਅੰਬਰ ਤੇ ਕੋਈ ਲੀਕ ਜਾਵਾਂਗਾ ... ਪ੍ਰੋ.ਗੁਰਿੰਦਰ ਮਾਨ

## ਆਸਤਿਕਵਾਦ



ਆਸਤਿਕਵਾਦ ਵਿਗਿਆਨ ਦੀ ਪ੍ਰਗਤੀ ਨੂੰ ਨਿਰਉਤਸ਼ਾਹਿਤ ਕਰਦਾ ਹੈ। ਸਾਡਾ ਵਿਸ਼ਵਾਸ ਹੈ ਕਿ ਵਿਗਿਆਨ ਮਾਨਵਤਾ ਦਾ ਮਿੱਤਰ ਤੇ ਹਿਤੈਸ਼ੀ ਹੈ ਪਰ ਇੱਕ ਆਸਤਿਕ ਵਿਗਿਆਨ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਦਾ ਹੈ। ਇੱਕ ਅਨਪੜ੍ਹ ਮਨੁੱਖ ਆਕਾਸ਼ ਵੱਲ ਵੇਖ ਕੇ ਸੂਰਜ ਤੇ ਤਾਰਿਆਂ ਨੂੰ ਪੂਜਣ ਲੱਗ ਪੈਂਦਾ ਹੈ, ਜਦਕਿ ਇੱਕ ਤਾਰਾ ਵਿਗਿਆਨੀ ਉਹਨਾਂ ਦੀਆਂ ਗਤੀਆਂ ਨੂੰ ਦਿਨ ਰਾਤ ਵੇਖਦਾ ਹੈ ਤੇ ਉਹਨਾਂ ਨੂੰ ਦੇਵਤੇ ਮੰਨਣ ਤੋਂ ਇਨਕਾਰ ਕਰਦਾ ਹੈ। ਆਸਤਿਕਵਾਦ ਸਮਾਜ ਵਿੱਚ ਖੜੋਤ ਅਤੇ ਗਲਣ-ਸੜਨ ਨੂੰ ਜਨਮ ਦਿੰਦਾ ਹੈ ਕਿਉਂਕਿ ਇਹ ਕਿਸੇ ਖਾਸ ਧਰਮ ਦੇ ਨਿਯਮਾਂ ਤੇ ਆਦਰਸ਼ਾਂ ਨੂੰ ਸਾਰੀਆਂ ਕੌਮਾਂ ਤੇ ਯੁੱਗਾਂ ਲਈ ਰੱਬੀ ਫਰਮਾਨ ਮੰਨਦਾ ਹੈ। ਇਸ ਤਰ੍ਹਾਂ ਸਮਾਜਿਕ ਤਕਦੀਰ ਉੱਪਰ ਆਪਣੇ ਸਭ ਤੋਂ ਭੈੜੇ ਰੂਪ ਵਿੱਚ ਕੁਝ ਲੋਕਾਂ ਦਾ ਗਲਬਾ ਹੋ ਜਾਂਦਾ ਹੈ ਅਤੇ ਸੁਤੰਤਰ ਆਲੋਚਨਾ ਅਤੇ ਵਾਦ-ਵਿਵਾਦ ਦੀ ਹਮੇਸ਼ਾ ਲਈ ਮਨਾਹੀ ਹੋ ਜਾਂਦੀ ਹੈ। ਆਸਤਿਕਵਾਦ ਮਨੁਖਤਾ ਨੂੰ ਵਿਗਿਆਨ ਦੇ ਲਾਭਾਂ ਤੋਂ ਵੰਚਿਤ ਕਰਦਾ ਹੈ। ਇਹ ਇਤਿਹਾਸ ਦੇ ਪ੍ਰਗਤੀਸ਼ੀਲ ਮਾਰਗ ਉੱਪਰ ਵਧਣੋ ਰੋਕਦਾ ਹੈ। ਮਾਨਵਤਾ ਨੂੰ ਇਸ ਭੁੱਲ ਦੀ ਬਹੁਤ ਵੱਡੀ ਕੀਮਤ ਚੁਕਾਉਣੀ ਪਈ ਹੈ ਪਰ ਇਸ ਤੋਂ ਵੀ ਭੈੜੀ ਗੱਲ ਇਹ ਹੈ ਕਿ ਆਸਤਿਕਵਾਦ ਕੇਵਲ ਸਾਨੂੰ ਗਿਆਨ, ਸੋਝੀ,ਦੌਲਤ ਅਤੇ ਕਾਢਾਂ ਤੋਂ ਵਿਰਵੇ ਹੀ ਨਹੀਂ ਰਖਦਾ ਸਗੋਂ ਨਫਰਤ,ਝਗੜੇ ਤੇ ਖਿੱਚੋਤਾਣ ਨੂੰ ਵਧਾਉਂਦਾ ਹੈ। ਇਹ ਇੱਕ ਬਹੁਤ ਹੀ ਸ਼ਕਤੀਸ਼ਾਲੀ ਸਮਾਜ ਵਿਰੋਧੀ ਤਾਕਤ ਹੈ.ਹੁਣ ਇਹ ਫੈਸਲਾ ਮਾਨਵਤਾ ਨੇ ਕਰਨਾ ਹੈ ਕਿ ਵਿਗਿਆਨ ਅਤੇ ਇਸ ਦੀਆਂ ਪ੍ਰਾਪਤੀਆਂ ਤੇ ਤੋਹਫਿਆਂ ਨੂੰ ਚੁਣਿਆ ਜਾਵੇ ਜਾਂ ਰੱਬ ਤੇ ਉਸਦੀਆਂ ਕਾਲਪਨਿਕ ਦੇਣਾਂ ਨੂੰ। ਵਿਗਿਆਨ ਸਾਨੂੰ ਸ਼ਕਤੀ, ਸ਼ਾਂਤੀ ਤੇ ਬਹੁਲਤਾ ਦਿੰਦਾ ਹੈ ਜਦਕਿ ਆਸਤਿਕਵਾਦ ਪ੍ਰਾਰਥਨਾ, ਗਰੀਬੀ ਅਤੇ ਬਿਮਾਰੀ ਵਿੱਚ ਖੁਸ਼ੀਆਂ ਮਨਾਉਂਦਾ ਹੈ। ਚੋਣ ਤੁਸੀਂ ਆਪ ਕਰ ਲਵੋ।

**ਲਾਲਾ ਹਰਦਿਆਲ**

## ਸਾਡਾ ਆਜ਼ਾਦ



**ਸ਼ਹਾਦਤ**
**27 ਫਰਵਰੀ 1931**

ਆਜ਼ਾਦ ਸਾਡੇ ਸੈਨਾਪਤੀ ਹੀ ਨਹੀਂ ਸਨ, ਉਹ ਸਾਡੇ ਪਰਿਵਾਰ ਦੇ ਭਰਾ ਦੀ ਥਾਂ ਵੀ ਸਨ, ਜਿਸਨੂੰ ਹਰ ਸਾਥੀ ਦੀ ਛੋਟੀ ਤੋਂ ਛੋਟੀ ਜਰੂਰਤ ਦਾ ਧਿਆਨ ਰਹਿੰਦਾ ਸੀ। ਉਹਨਾਂ ਨੂੰ ਆਪਣਾ ਹਰ ਸਾਥੀ ਅੱਖ ਦੀ ਪੁਤਲੀ ਤੋਂ ਵੀ ਵੱਧ ਪਿਆਰਾ ਸੀ। ਰੱਬ ਹੈ ਜਾਂ ਨਹੀਂ, ਇਸ ਸਵਾਲ ਉੱਪਰ ਆਜ਼ਾਦ ਕਿਸੇ ਨਿਰਣੇ ਤੇ ਪਹੁੰਚ ਸਕੇ ਸਨ ਜਾਂ ਨਹੀਂ, ਇਹ ਕਹਿਣਾ ਮੁਸ਼ਕਲ ਹੈ ਪਰ ਰੱਬ ਦੀ ਹੋਂਦ ਤੋਂ ਇਨਕਾਰੀ ਕੱਟੜ ਨਾਸਤਿਕ ਭਗਤ ਸਿੰਘ ਦੀਆਂ ਦਲੀਲਾਂ ਦਾ ਵਿਰੋਧ ਉਹਨਾਂ ਕਦੇ ਨਹੀਂ ਸੀ ਕੀਤਾ। ਆਪਣੇ ਵੱਲੋਂ ਨਾ ਹੀ ਤਾਂ ਉਹਨਾਂ ਕਦੇ ਪ੍ਰਮਾਤਮਾ ਦੀ ਵਕਾਲਤ ਕੀਤੀ ਸੀ ਤੇ ਨਾ ਹੀ ਕਦੇ ਵਿਰੋਧ ਕੀਤਾ।

ਲੁੱਟ ਦਾ ਖਾਤਮਾ, ਮਨੁਖਤਾ ਦੀ ਬਰਾਬਰੀ ਦੀ ਗੱਲ ਅਤੇ ਜਮਾਤ ਰਹਿਤ ਸਮਾਜ ਦੀ ਕਲਪਨਾ ਅਤੇ ਸਮਾਜਵਾਦ ਦੀਆਂ ਗੱਲਾਂ ਨੇ ਉਹਨਾਂ ਨੂੰ ਕੀਲ ਕੇ ਰੱਖ ਦਿੱਤਾ ਸੀ। ਸਮਾਜਵਾਦ ਬਾਰੇ ਜਿਨ੍ਹਾਂ ਗੱਲਾਂ ਨੂੰ ਉਹ ਜਿਸ ਹੱਦ ਤੱਕ ਸਮਝ ਸਕੇ ਸਨ, ਉਸੇ ਨੂੰ ਹੀ ਆਜ਼ਾਦੀ ਦੇ ਉਦੇਸ਼ ਨਾਲ ਜੀਵਨ ਦਾ ਆਦਰਸ਼ ਵੀ ਮੰਨ ਲਿਆ ਸੀ। ਵਿਗਿਆਨਕ ਸਮਾਜਵਾਦ ਦੀਆਂ ਬਾਰੀਕੀਆਂ ਨੂੰ ਸਮਝੇ ਬਿਨਾਂ ਹੀ ਉਹ ਆਪਣੇ ਆਪ ਨੂੰ ਸਮਾਜਵਾਦੀ ਕਹਾਉਣ ਵਿੱਚ ਫਖਰ ਮਹਿਸੂਸ ਕਰਦੇ ਸਨ|ਇਹ ਗੱਲ ਇਕੱਲੇ ਆਜ਼ਾਦ ਉੱਪਰ ਹੀ ਲਾਗੂ ਨਹੀਂ, ਉਸ ਵੇਲੇ ਸਾਡੇ ਸਾਰਿਆਂ ਤੇ ਲਾਗੂ ਹੁੰਦੀ ਸੀ। ਉਸ ਵੇਲੇ ਤੱਕ ਭਗਤ ਸਿੰਘ ਤੇ ਸੁਖਦੇਵ ਨੂੰ ਛੱਡ ਕੇ ਹੋਰ ਕਿਸੇ ਨੇ ਵੀ ਨਾਂ ਤਾਂ ਸਮਾਜਵਾਦ ਬਾਰੇ ਜ਼ਿਆਦਾ ਪੜਿਆ ਹੀ ਸੀ ਤੇ ਨਾ ਹੀ ਚਿੰਤਨ ਕੀਤਾ ਸੀ।

**ਸ਼ਿਵ ਵਰਮਾ**



## ਨਸ਼ਤਰਾਂ

ਨੋਟਬੰਦੀ ਖਾ ਗਈ ਸੁਪਨੇ,
ਕਾਲਾ ਧਨ ਸੇਫ ਰਹਿ ਗਿਆ

***

ਸਾਹ ਪੀ ਮਹਿੰਗਾਈ ਚਾਂਭਲੀ,
ਕਹਿੰਦੇ ਦੇਸ਼ ਅੱਗੇ ਵਧਦਾ।

***

95010-06626

# ਬੋਲ ਸਦੀਵੀ



## ਕਦੋਂ ਤੱਕ !

ਲੋਕ ਗੁੰਬਦ ਦੇ ਵਾਂਗੂੰ ਨੇ ਖਾਮੋਸ਼ ਕਿਉਂ,
ਕਰਫ਼ਿਊ 'ਤੇ ਕਦੋਂ ਤੀਕ 'ਨੇਰ੍ਹਾ ਰਹੂ!
ਦੋਸਤੋ ਸੂਰਜਾਂ ਦੇ ਦੁਆਲੇ ਭਲਾ,
ਰਾਹੂ ਕੇਤੂ ਦਾ ਕਦ ਤੀਕ ਘੇਰਾ ਰਹੂ?
ਹੱਥ ਦੁਆਵਾਂ 'ਚ ਉੱਠੇ ਹੀ ਪਥਰਾ ਗਏ,
ਨਾ ਖ਼ੁਦਾ ਬਹੁੜਿਆ ਨਾ ਸ਼ਫ਼ਾ ਹੀ ਮਿਲੀ,
ਹੋਰ ਕਿੰਨਾ ਕੁ ਚਿਰ ਸਰਦਲਾਂ 'ਤੇ ਭਲਾ,
ਸਿਰ-ਵਿਹੂਣੇ ਧੜਾਂ ਦਾ ਬਸੇਰਾ ਰਹੂ?
ਤੈਨੂੰ ਗੀਤਾਂ ਦੇ ਬੋਲ ਤੋਂ ਨਫ਼ਰਤ ਬੜੀ,
ਹਿਣਕਦੇ ਰਣ 'ਚ ਘੋੜੇ ਬਹੁਤ ਭਾ ਰਹੇ,
ਬੰਸਰੀ ਦੀ ਹੀ ਸੁਰ ਜਾਂ ਤਾਂ ਜ਼ਿੰਦਾ ਰਹੂ,
ਜਾਂ ਇਹ ਤਲਵਾਰ ਦਾ ਰਾਜ ਤੇਰਾ ਰਹੂ?
ਕਤਲਗਾਹਾਂ ਤੇ ਨਗਰਾਂ ਦੀ ਹਰ ਕੰਧ 'ਤੇ,
ਰਖ ਦਿਆਂਗੇ ਸਿਰਾਂ ਦੇ ਦੀਏ ਬਾਲ ਕੇ,
ਫ਼ੈਸਲਾ ਹੈ ਕਿ ਹੁਣ ਰੌਸ਼ਨੀ ਗਾਏਗੀ
ਜਾਂ ਘਰਾਂ ਵਿਚ ਹਮੇਸ਼ਾਂ ਹਨੇਰਾ ਰਹੂ?

**ਡਾ. ਜਗਤਾਰ**

## ਧੁੱਪ ਦੀ ਸਾਜਿਸ਼ ਦੇ ਖਿਲਾਫ

ਇਸ ਸਾਨ ਤਨ ਬੇਵਫਾ ਧੁੱਪ ਤੋਂ ਡਰਕੇ
ਤੇ ਛਾਂ ਹੇਠ
ਖਿੜਕੀ ਵਿੱਚ ਸਜੀ ਬੋਨਸਾਈ
ਅਤੇ ਲਾਚਾਰ ਹੋ ਕੇ ਦਿਨ ਢਲਣ ਦੀ ਕਰ ਰਹੀ ਗੁਹਾਰ
ਇਸ ਅਨੈਤਿਕ ਸੰਸਕ੍ਰਿਤੀ ਵਿੱਚ
ਨੈਤਿਕ ਹੋਣ ਦੀ ਜਿੱਦ ਲੈ ਕੇ
ਕਿਉਂ ਕਰ ਰਹੀਂ ਏਂ
ਆਕਾਸ਼ ਵਰਗੇ ਮਨ ਦੇ ਫੈਲਾਅ ਨੂੰ ਦਫਨ
ਕਿਉਂ ਤੂੰ ਧੁੱਪ ਦੀ ਸਾਜਿਸ਼ ਦੇ ਖਿਲਾਫ
ਗੁੱਲਮੋਹਰ ਦੀ ਤਰਾਂ
ਅੱਗ ਵਾਂਗ ਨਹੀਂ ਖਿੜਦੀ।

**ਨਾਗਰਾਜ ਮੁੰਜਲੇ**

## ਧਰਮ

ਜੇ ਤੁਸੀਂ ਹਿੰਦੂ ਹੋ ਤਾਂ
ਪਤਾ ਨਹੀਂ ਕਿਸ ਜਗ੍ਹਾ
ਗੋਲੀ ਦਾ ਨਿਸ਼ਾਨਾ ਬਣ ਜਾਓਗੇ।
ਸਿੱਖ ਹੋ ਤਾਂ ਪਤਾ ਨਹੀਂ
ਕਿੱਥੇ ਸਾੜ ਦਿੱਤੇ ਜਾਓਗੇ।
ਮੁਸਲਿਮ ਹੋ ਤਾਂ ਪਤਾ ਨਹੀਂ
ਕਿਸ ਛੁਰੀ ਤੇ ਤੁਹਾਡਾ ਨਾਮ
ਲਿਖਿਆ ਹੈ।
ਈਸਾਈ ਹੋ ਤਾਂ ਪਤਾ ਨਹੀਂ
ਕਿਸ ਸੜਕ ਨੇ ਤੁਹਾਡੇ ਲਈ
ਕਤਲਗਾਹ ਬਣਨਾ ਹੈ।
ਜੇ ਤੁਹਾਡਾ ਕੋਈ 'ਰੱਬ' ਹੈ
ਤਾਂ ਉਸ ਨੂੰ ਕਹੋ,
ਸਾਨੂੰ ਪਸ਼ੂ-ਪੰਛੀਆਂ ਦੀ ਜੂਨ ਪਾ ਦੇ
ਕਿਉਂਕਿ ਜਾਨਵਰ ਅਜੇ
ਕਿਸੇ ਵੀ ਧਰਮ ਦੇ ਪੈਰੋਕਾਰ
ਨਹੀਂ ਬਣੇ।



**ਪ੍ਰੋ. ਰੁਪਿੰਦਰ ਮਾਨ**

## ਹਰ ਸਵੇਰ

ਹਰ ਸਵੇਰ ਸੂਰਜ ਤੁਹਾਡੇ ਲਈ
ਇੱਕ ਨਵਾਂ ਸੁਨੇਹਾ ਲੈ ਕੇ ਆਉਂਦਾ?
ਕੀ ਤੁਸੀਂ ਕਦੇ ਸੂਰਜ ਨਾਲ
ਗੱਲਾਂ ਕੀਤੀਆਂ ਹਨ
ਅੱਜ ਕਰਕੇ ਵੇਖਿਓ
ਕਵਿਤਾਵਾਂ ਤੁਹਾਡੇ ਮੱਥੇ ਤੇ
ਪ੍ਰਵਾਜ਼ ਭਰਨ
ਹਰ ਸਵੇਰ
ਇੱਕ ਸੁਪਨਾ ਤੁਹਾਡੇ ਨਾਲ ਜਾਗੇ
ਇੱਕ ਨਜ਼ਰ ਦਿਸਹੱਦਿਓਂ ਪਾਰ ਝਾਕੇ
ਤਾਜ਼ਾ ਤੇ ਨਿਤਰਿਆ ਦਿਨ
ਕਰੇ ਸਵਾਗਤ
ਹਰ ਸਵੇਰ ਕਵਿਤਾਵਾਂ
ਤੁਹਾਡੇ ਸਿਰਹਾਣੇ ਥੱਲਿਓਂ ਉਠਣ
ਤੁਸੀਂ ਹੋਵੋ ਨਵੇਂ ਨਕੋਰ ਜਿਹੇ
ਹਰ ਸਵੇਰ



**ਮਲਵਿੰਦਰ**

ਕੁਦਰਤ ਦੇ ਭੇਤਾਂ ਦੀ ਗੱਲ-20

# ਬ੍ਰਹਿਮੰਡ ਵਿੱਚ ਸਾਡਾ ਸਥਾਨ (ਅਕਾਸ਼ ਗੰਗਾ)



-ਡਾ. ਅਵਤਾਰ ਸਿੰਘ ਢੀਂਡਸਾ

ਦੋਸਤੋ, ਅਸੀਂ ਹੁਣ ਤੱਕ ਸੂਰਜ ਸਮੇਤ ਅੱਠ ਗ੍ਰਹਿ, ਬਹੁਤ ਸਾਰੇ ਉਪ-ਗ੍ਰਹਿ (ਚੰਨ), ਬੌਨੇ ਗ੍ਰਹਿ, ਐਸਟ੍ਰੋਆਇਡ ਪੱਟੀ, ਕੂਪਰ ਪੱਟੀ, ਬੈਦੀ-ਤਾਰੇ ਅਤੇ ਊਰਟ ਬੱਦਲ ਤੋਂ ਬਾਹਰ ਰਾਸ਼ੀਆਂ ਦੇ ਤਾਰਿਆਂ ਦੀ ਯਾਤਰਾ ਕਰਦੇ ਬ੍ਰਿਸ਼ਚਕ ਰਾਸ਼ੀ ਦੇ 'ਜੇਠੇ' ਤਾਰੇ ਬਾਰੇ ਜਾਣਕਾਰੀ ਸਾਂਝੀ ਕੀਤੀ ਸੀ ਪਰ ਹੁਣ ਤੁਹਾਡੇ ਇੱਕ ਬਹੁਤ ਹੀ ਦਿਲਚਸਪ ਸਵਾਲ ਦੀ ਵਾਰੀ ਆ ਹੀ ਗਈ....... ਕਿ ਸਾਡੇ ਆਲੇ ਦੁਆਲੇ ਹੋਰ ਕਿੰਨ੍ਹੇ ਕੁ ਤਾਰੇ ਹਨ ਅਤੇ ਇਹਨਾਂ ਤਾਰਿਆਂ ਵਿਚਕਾਰ ਸਾਡੀ ਧਰਤੀ ਦਾ ਸਥਾਨ ਕਿੱਥੇ ਕੁ ਹੈ ?

ਇਸਨੂੰ ਸਮਝਣ ਲਈ ਅਸੀਂ ਆਪਣੇ ਬ੍ਰਹਿਮੰਡੀ ਐਡਰੈਸ ਦੀ ਉਦਾਹਰਣ ਦਾ ਸਹਾਰਾ ਲਵਾਂਗੇ, ਜਿਵੇਂ:

1. ਨਾਮ......

2. ਘਰ/ ਕੋਠੀ ਨੰਬਰ......

3. ਕਾਲੋਨੀ......

4. ਵਾਰਡ ਨੰ:......

5. ਸ਼ਹਿਰ......

6. ਜ਼ਿਲ੍ਹਾ......

7. ਸੂਬਾ......

8. ਦੇਸ਼......

9. ਮਹਾਂਦੀਪ......

10. ਗ੍ਰਹਿ......

11. ਤਾਰਾ ਪ੍ਰਣਾਲੀ...... ਸੂਰਜੀ ਪਰਿਵਾਰ।

12. ਤਾਰਾ-ਮੰਡਲ...... ਅਕਾਸ਼-ਗੰਗਾ।

13. ਅਤੇ ਅਖੀਰ ਵਿੱਚ...... ਬ੍ਰਹਿਮੰਡ।



ਚਿੱਤਰ 1 ਰਾਤ ਨੂੰ ਅਕਾਸ਼ ਗੰਗਾ

ਦੋਸਤੋ, ਹੈਰਾਨ ਨਾ ਹੋਣਾ... ਸਾਡਾ ਪਤਾ ਇੰਨ੍ਹਾਂ ਹੀ ਲੰਬਾ ਹੈ !!! ਇਸ ਤੋਂ ਵਿਸ਼ਾਲ ਬ੍ਰਹਿਮੰਡ ਵਿੱਚ ਸਾਡੀ ਧਰਤੀ ਦੇ ਸਥਾਨ ਦਾ ਕੁੱਝ ਥਹੁ-ਪਤਾ ਜਿਹਾ ਤਾਂ ਲਗ ਹੀ ਜਾਂਦਾ ਹੈ। ਉਪਰੋਕਤ ਸਾਡੇ ਪਤੇ ਵਿੱਚ ਇੱਕ ਸ਼ਬਦ 'ਅਕਾਸ਼-ਗੰਗਾ' ਥੋੜ੍ਹਾਂ ਅਟਪਟਾ ਜਿਹਾ ਅਤੇ ਚੁਭ ਰਿਹਾ ਹੈ।

ਦੋਸਤੋ, ਅਸੀਂ ਸਭ ਨੇ ਹਰਦੁਆਰ ਵਾਲੀ ਗੰਗਾ ਬਾਰੇ ਤਾਂ ਜਰੂਰ ਸੁਣਿਐ। ਪਰ ਹੋ ਸਕਦਾ ਹੈ ਕਿ ਸਾਡੇ ਵਿੱਚੋਂ ਕੁੱਝ ਸਾਥੀਆਂ ਨੇ ਇਹ ਅਕਾਸ਼-ਗੰਗਾ ਬਾਰੇ ਨਹੀਂ ਸੁਣਿਆ ਹੋਣਾ। ਚਲੋ, ਇਸ ਬਾਰੇ ਪਹਿਲਾਂ ਧਰਤੀ ਤੋਂ ਕੁੱਝ ਪਤਾ ਕਰੀਏ ? ਸ਼ਹਿਰ ਦੀਆਂ ਰੋਸ਼ਨੀਆਂ ਅਤੇ ਪ੍ਰਦੂਸ਼ਣ ਕਰਕੇ ਤਾਂ ਰਾਤੀਂ ਅਕਾਸ਼ ਵਿੱਚ ਕੁਝ ਨਜ਼ਰ ਨਹੀਂ ਆਉਂਦਾ। ਸਿਰਫ ਇੱਕਾ-ਦੁੱਕਾ ਵੱਡੇ ਤਾਰੇ ਹੀ ਨਜ਼ਰ ਆਉਂਦੇ ਹਨ। ਜੇਕਰ ਅਕਾਸ਼-ਗੰਗਾ ਦੇ ਦਰਸ਼ਨ ਕਰਨੇ ਹਨ ਤਾਂ ਸਾਨੂੰ ਸ਼ਹਿਰ ਦੀ ਰੋਸ਼ਨੀ ਤੋਂ ਦੂਰ ਕਿਸੇ ਪਿੰਡ ਜਾਣਾ ਪਏਗਾ ਜਿੱਥੇ ਇਸ ਨੂੰ ਅਸਾਨੀ ਨਾਲ ਵੇਖਿਆ ਜਾ ਸਕਦਾ ਹੈ। ਰਾਤ ਨੂੰ ਅਕਾਸ਼ ਵਿੱਚ, ਸਾਰੇ ਅਸਮਾਨ ਨੂੰ ਪਾਰ ਕਰਦੀ ਤਾਰਿਆਂ ਵਿੱਚੋਂ ਦੀ, ਰੋਸ਼ਨੀ ਦੀ ਇਕ ਦੁਧੀਆ ਪੱਟੀ ਨਜ਼ਰ ਆਉਂਦੀ ਹੈ, (ਚਿੱਤਰ-1) ਬਸ ਇਹੋ ਹੀ ਅਕਾਸ਼ ਗੰਗਾ ਹੈ।

ਦੋਸਤੋ, ਚੇਤੇ ਕਰੋ, ਸਾਡੇ ਸਭਿਆਚਾਰ ਦੀਆਂ ਕਹਾਣੀਆਂ ਵਿੱਚ ਇਸ ਨੂੰ "ਲੂਣ ਦਾ ਰਾਹ" ਜਾਂ "ਕੁਆਰਿਆਂ ਦਾ ਰਾਹੂ" ਕਿਹਾ ਜਾਂਦਾ ਸੀ, ਇਹ ਅਕਾਸ਼ ਗੰਗਾ ਹੀ ਹੈ। ਇਹ ਸਾਡੀ ਗਲੈਕਸੀ ਭਾਵ ਸਾਡਾ ਤਾਰਾ-ਮੰਡਲ ਹੈ ਜਿਸ ਨੂੰ ਭਾਰਤੀ ਪ੍ਰੰਪਰਾ ਅਨੁਸਾਰ ਅਕਾਸ਼ਗੰਗਾ ਦਾ ਨਾਂ ਦਿੱਤਾ ਗਿਆ। ਅਜਿਹੀਆਂ ਹੀ ਖਰਬਾਂ ਗਲੈਕਸੀਆਂ ਜਾਂ ਤਾਰਾ-ਮੰਡਲਾਂ ਤੋਂ ਬਣਿਆ ਹੋਇਆ ਹੈ... ਸਾਰਾ ਬ੍ਰਹਿਮੰਡ।

ਦੋਸਤੋ, ਹੁਣ ਤੁਹਾਡਾ ਇਹ ਜਗਿਆਸੂ ਸਵਾਲ ਤੁਹਾਨੂੰ ਜਰੂਰ ਤੰਗ ਕਰ ਰਿਹਾ ਹੋਵੇਗਾ ਕਿ ਕੀ ਸਾਡੀ ਗਲੈਕਸੀ ਇੱਕ ਥਾਂ 'ਤੇ ਖੜ੍ਹੀ ਹੈ ? ਚਲੋ, ਹੱਲ ਕਰਦੇ ਹਾਂ ਇਹ ਅੜਾਉਣੀ ਵੀ...... ਤੁਸੀਂ ਜਾਣਦੇ ਹੀ ਹੋ ਕਿ ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਦੇ ਨੇ। ਸਾਡੀ ਧਰਤੀ ਵੀ ਘੁੰਮਦੀ ਹੈ, ਇਸਦੀ ਸੂਰਜ ਦੁਆਲੇ ਚੱਕਰ ਕੱਢਣ ਦੀ ਚਾਲ (ਸਪੀਡ) 29.6 ਕਿਲੋਮੀਟਰ ਪ੍ਰਤੀ ਸੈਕਿੰਡ ਹੈ ! ਇਸ ਸਪੀਡ ਨੇ ਇੱਕ ਹੋਰ ਦਿਲਚਸਪ ਸਵਾਲ ਖੜ੍ਹਾਂ ਕਰ ਦਿੱਤਾ.... ਕਿ ਇੰਨ੍ਹੀ ਤੇਜ ਗਤੀ ਨਾਲ ਚੱਲ ਰਹੀ ਧਰਤੀ ਉੱਪਰੋਂ ਅਸੀਂ ਡਿਗਦੇ ਕਿਉਂ ਨਹੀਂ ? ਇਸ ਦਾ ਕਾਰਨ ਇਸ ਦੀ ਗਰੂਤਾ ਖਿੱਚ ਹੈ। ਗਰੂਤਾ ਖਿੱਚ ਧਰਤੀ ਦੀ ਸਤਾਹ ਉੱਪਰ ਪਈ ਹਰ ਵਸਤੂ ਨੂੰ ਆਪਣੇ ਕੇਂਦਰ ਵੱਲ ਖਿੱਚਦੀ ਹੈ (ਵੇਖੋ ਚਿੱਤਰ 2) ਮਤਲਬ ਧਰਤੀ ਦਾ ਕੇਂਦਰ ਸਾਡੇ ਘਰ ਅਤੇ ਹੋਰ ਵਸਤੂਆਂ ਨੂੰ ਹੇਠਾਂ ਵੱਲ ਨੂੰ ਲਗਾਤਾਰ ਖਿੱਚਦਾ ਰਹਿੰਦਾ ਹੈ ਅਤੇ ਸਿੱਟੇ ਵਜੋਂ ਕੋਈ ਵੀ ਵਸਤੂ ਧਰਤੀ ਤੋਂ ਪੁਲਾੜ ਵੱਲ ਡਿੱਗ ਨਹੀਂ ਸਕਦੀ।

ਹੁਣ ਤੁਸੀਂ ਸੋਚਦੇ ਹੋਵੋਗੇ ਕਿ ਜੇਕਰ ਧਰਤੀ ਸੂਰਜ ਦੁਆਲੇ ਚੱਕਰ ਕੱਢ ਰਹੀ ਹੈ ਤਾਂ ਫਿਰ ਸੂਰਜ ਤਾਂ ਖੜ੍ਹਾਂ ਹੀ ਹੋਵੇਗਾ ? ਸਾਥੀਓ, ਇਸ ਬ੍ਰਹਿਮੰਡ ਵਿੱਚ ਕੁੱਝ ਵੀ ਖੜਾ ਜਾਂ ਸਥਿਰ ਨਹੀਂ ਹੈ। ਸਾਡਾ ਸੂਰਜ ਸਾਡੀ ਆਪਣੀ ਗਲੈਕਸੀ/ਤਾਰਾ ਮੰਡਲ



ਚਿੱਤਰ 2 ਗਰੂਤਾ ਖਿੱਚ

(ਅਕਾਸ਼-ਗੰਗਾ) ਦੇ ਕੇਂਦਰ ਦੁਆਲੇ ਚੱਕਰ ਲਗਾ ਰਿਹਾ ਹੈ। ਕਮਾਲ ਤਾਂ ਇਹ ਹੈ ਕਿ ਇਕੱਲਾ ਸੂਰਜ ਨਹੀਂ, ਸਗੋਂ ਇਹ ਆਪਣੇ ਸਾਰੇ ਗ੍ਰਹਿਆਂ, ਗ੍ਰਹਿਕਾਵਾਂ, ਬੌਨੇ ਗ੍ਰਹਿ, ਕੂਪਰ ਪੱਟੀ, ਬੋਦੀ ਵਾਲੇ ਤਾਰੇ ਅਤੇ ਊਰਟ ਬੱਦਲ ਭਾਵ ਸਾਰਿਆਂ ਨੂੰ ਨਾਲ ਲੈ ਕੇ ਚੱਕਰ ਲਗਾ ਰਿਹਾ ਹੈ। ਫਿਰ ਅਗਲਾ ਸਵਾਲ, ਜੇ ਸੂਰਜ ਵੀ ਚੱਲ ਰਿਹਾ ਹੈ ਤਾਂ ਇਸ ਦੀ ਗਤੀ ਕਿੰਨੀ ਕੁ ਹੈ? ਬਹੁਤ ਤੇਜ!! ਅੰਦਾਜ਼ਾ ਲਗਾਓ ਕਿ ਸਾਡੀ ਕਾਰ ਇੱਕ ਮਿੰਟ ਵਿੱਚ ਕਿੰਨੇ ਕਿਲੋਮੀਟਰ ਜਾਂਦੀ ਹੋਵੇਗੀ? ਸਾਡੀ ਕਾਰ ਆਮ ਤੌਰ 'ਤੇ 1 ਘੰਟੇ 'ਚ 80 ਕਿਲੋਮੀਟਰ ਦੂਰੀ ਤਹਿ ਕਰਦੀ ਹੈ। ਜੇਕਰ ਗਤੀ ਬਹੁਤ ਤੇਜ ਹੋਵੇਗੀ ਤਾਂ 1 ਘੰਟੇ 'ਚ ਵੱਧ ਤੋਂ ਵੱਧ 120 ਕਿ.ਮੀ.। ਹੁਣ 1 ਕਿਲੋਮੀਟਰ ਨੂੰ ਵੰਡੀਏ 60 ਨਾਲ। ਭਾਵ ਇੱਕ ਮਿੰਟ ਵਿੱਚ ਵੱਧ ਤੋਂ ਵੱਧ 2 ਕਿਲੋਮੀਟਰ ਅਤੇ 'ਇੱਕ ਸੈਕਿੰਡ' ਵਿੱਚ ਕਾਰ ਜਾਵੇਗੀ ਸਿਰਫ਼ 333 ਮੀਟਰ। ਪ੍ਰੰਤੂ ਸਾਡਾ ਸੂਰਜ ਆਪਣੇ ਸਾਰੇ ਗ੍ਰਹਿ ਪਰਿਵਾਰ ਨੂੰ ਲੈ ਕੇ ਬਹੁਤ ਤੇਜ਼ੀ ਨਾਲ ਭੱਜਿਆ ਜਾ ਰਿਹਾ ਹੈ.... ਇੱਕ ਸੈਕਿੰਡ ਵਿੱਚ 250 ਕਿਲੋਮੀਟਰ !!!

ਦੋਸਤੋ, ਤੁਹਾਡੀ ਇੱਕ ਸੁਭਾਵਕ ਜਿਹੀ ਤਲਖੀ ਇਹ


ਚਿੱਤਰ 3 : ਡਿਸਕ ਵਰਗੀ ਬਣਤਰ

ਵੀ ਹੋਵੇਗੀ ਕਿ ਕੀ ਸਾਡੀ ਇਸ ਅਕਾਸ਼-ਗੰਗਾ (ਤਾਰਾ-ਮੰਡਲ) ਵਿੱਚ ਹੋਰ ਵੀ ਸੂਰਜ ਨੇ? ਹਾਂ ਜੀ। ਅਸਲ ਵਿੱਚ ਰਾਤ ਨੂੰ ਨਜ਼ਰ ਆਉਣ ਵਾਲੇ ਸਾਰੇ ਤਾਰੇ ਸੂਰਜ ਵਰਗੇ ਹੀ ਹਨ। ਕਈ ਸਾਡੇ ਸੂਰਜ ਤੋਂ ਵੀ 20-30 ਗੁਣਾਂ ਵੱਡੇ। ਸਾਡੇ ਤਾਰਾ-ਮੰਡਲ (ਗਲੈਕਸੀ) ਵਿੱਚ ਤਾਰਿਆਂ ਦੀ ਗਿਣਤੀ ਕੋਈ 4 ਕੁ ਅਰਬ ਹੈ।

ਦੋਸਤੋ,ਅਸੀਂ ਧਰਤੀ ਤੋਂ ਸਧਾਰਨ ਨਜ਼ਰ ਨਾਲ ਰਾਤ ਨੂੰ ਲਗਭਗ 3000 ਤਾਰੇ ਹੀ ਵੇਖ ਸਕਦੇ ਹਾਂ। ਸਾਡਾ ਸਭ ਤੋਂ ਨੇੜੇ ਦਾ ਤਾਰਾ ਸੂਰਜ ਹੀ ਹੈ ਪਰ ਕਿਉਂਕਿ ਇਹ ਆਪਣੇ ਭਰੇ ਪੂਰੇ ਪਰਿਵਾਰ ਨਾਲ ਹੈ ਇਸ ਲਈ ਇਸ ਦਾ ਨਾਂ 'ਸੂਰਜ' ਰੱਖਿਆ ਗਿਆ ਹੈ । ਬਿਲਕੁਲ ਇਹੋ ਪ੍ਰੀਭਾਸ਼ਾ ਹੋਰ ਤਾਰਿਆਂ ਉੱਪਰ ਵੀ ਲਾਗੂ ਹੁੰਦੀ ਹੈ ਮਤਲਬ ਇਹ ਕਿ ਉਹ ਤਾਰੇ ਜਿਹਨਾਂ ਦੁਆਲੇ ਗ੍ਰਹਿ ਘੁੰਮਦਾ/ਘੁੰਮਦੇ ਹੋਣ ਉਹ ਸੂਰਜ ਹੀ ਕਹਾਵੇਗਾ, ਨਹੀਂ ਤਾਂ ਉਸਨੂੰ ਤਾਰਿਆਂ ਦੀ ਸ਼੍ਰੇਣੀ ਵਿੱਚ ਹੀ ਰੱਖਿਆ ਜਾਵੇਗਾ। ਬਸ ਸੂਰਜ ਅਤੇ ਤਾਰੇ ਵਿੱਚ ਇਹੋ ਫਰਕ ਹੁੰਦਾ ਹੈ। ਤੁਸੀਂ ਇਹ ਵੀ ਪੁੱਛੋਗੇ ਕਿ ਸਾਡੀ ਅਕਾਸ਼ ਗੰਗਾ ਮਤਲਬ "ਦੁਧੀਆ ਰਾਹ" ਵਿੱਚ ਰਾਤ ਨੂੰ ਕਿੰਨੇ ਕੁ ਵੱਡੇ-ਵੱਡੇ ਤਾਰੇ ਦਿਖਾਈ ਦਿੰਦੇ ਹਨ? ਸਾਫ਼ ਰਾਤ ਨੂੰ ਵੇਖਣ ਸਮੇਂ ਅਕਾਸ਼ ਵਿੱਚ ਕੁਲ 21 ਵੱਡੇ ਤਾਰੇ ਨਜ਼ਰ ਆਉਂਦੇ ਨੇ ਅਤੇ ਇਹਨਾਂ ਇੱਕੀਆਂ ਵਿੱਚੋਂ 16 ਤਾਰੇ ਸਾਡੀ ਅਕਾਸ਼ ਗੰਗਾ/ 'ਦੁਧੀਆ ਰਾਹ' ਦੇ ਵਿੱਚ ਜਾਂ ਨੇੜੇ ਵਿਖਾਈ ਦਿੰਦੇ ਨੇ ਅਤੇ ਬਾਕੀ 5 ਵੱਡੇ ਤਾਰੇ ਅਕਾਸ਼ ਦੇ ਦੂਜੇ ਹਿੱਸੇ ਵਿੱਚ ਨਜ਼ਰ ਆਉਂਦੇ ਹਨ। ਦੋਸਤੋ, ਅਸੀਂ 12 ਰਾਸ਼ੀਆਂ ਵਿੱਚੋਂ, ਉਦਾਹਰਣ ਵਜੋਂ ਸਿਰਫ਼ ਬ੍ਰਿਸ਼ਚਕ ਰਾਸ਼ੀ ਅਤੇ ਇਸਦੇ 'ਜੇਠੇ ਤਾਰੇ' ਬਾਰੇ ਜਾਣਕਾਰੀ ਸਾਂਝੀ ਕੀਤੀ ਸੀ ਕਿਉਂਕਿ ਅਸੀਂ ਸਾਰੇ 4 ਅਰਬ ਤਾਰਿਆਂ ਦੇ ਵਿਸਥਾਰ ਵਿੱਚ ਨਹੀਂ ਜਾ ਸਕਦੇ।

ਅਕਾਸ-ਗੰਗਾ ਦੇ ਆਕਾਰ ਬਾਰੇ ਪੁੱਛਦੇ ਹੋ...... ਇਸਦਾ ਅਕਾਰ ਬਹੁਤ ਹੀ ਵੱਡਾ ਹੈ। ਇਸਨੂੰ ਕਿਲੋਮੀਟਰਾਂ ਵਿਚ ਸਮਝਣਾ/ਸਮਝਾਉਣਾ ਔਖਾ ਹੈ.... ਚਲੋ ਇਹ ਤਰੀਕਾ ਵਰਤ ਲਈਏ ਕਿ ਜੇਕਰ ਸਾਡਾ ਪੁਲਾੜੀ ਰਾਕਟ ਇੱਕ ਸੈਕਿੰਡ ਵਿੱਚ 3 ਲੱਖ ਕਿਲੋਮੀਟਰ ਦੀ ਦੂਰੀ ਤੈਅ ਕਰਦਾ ਹੋਵੇ ਭਾਵ ਰੋਸ਼ਨੀ ਦੀ ਚਾਲ ਨਾਲ ਚੱਲੇ ਤਾਂ ਇਹ ਸਾਡੀ ਅਕਾਸ਼-ਗੰਗਾ ਦੇ ਇੱਕ ਕਿਨਾਰੇ ਤੋਂ ਚਲਦਾ ਹੋਇਆ.... ਦੂਜੇ ਕਿਨਾਰੇ ਤੱਕ..... 1 ਲੱਖ ਸਾਲਾਂ ਵਿਚ ਪਹੁੰਚੇਗਾ !

ਦੋਸਤੋ, ਗਲੈਕਸੀ ਦੇ ਅਕਾਰ ਤੋਂ ਬਾਅਦ ਤੁਹਾਡੇ ਅਗਲੇ ਪ੍ਰਸ਼ਨ ਦਾ ਮੈਨੂੰ ਖਿਆਲ ਹੈ ... ਸ਼ਾਇਦ ਤੁਸੀਂ ਇਹੋ ਪੁਛੋਗੇ ਕਿ ਸਾਡੀ ਇਹ ਅਕਾਸ਼-ਗੰਗਾ ਵੇਖਣ 'ਚ ਕਿਹੋ ਜਿਹੀ ਹੈ ਮਤਲਬ ਇਸਦੀ ਬਣਤਰ ਕਿਹੋ ਜਿਹੀ ਹੈ ? ਲਓ ਨੋਟ ਕਰੋ, ਇਸ ਦੀ ਬਣਤਰ 'ਡਿਸਕਸ-ਥਰੋ' ਸਪੋਰਟਸ ਵਿੱਚ ਸੁੱਟਣ ਵਾਲੀ 'ਡਿਸਕ' ਵਰਗੀ ਹੈ (ਚਿਤਰ 3) ਭਾਵ ਇਹ ਵਿਚਕਾਰ ਤੋਂ ਮੋਟੀ ਅਤੇ ਕਿਨਾਰਿਆਂ ਤੋਂ ਪਤਲੀ ਹੁੰਦੀ ਹੈ। ਇਸਦਾ ਇੱਕ ਕੇਂਦਰ ਹੈ। ਜਿੱਥੇ ਬੁੱਢੇ ਤਾਰੇ ਹੁੰਦੇ ਨੇ। ਬਹੁਤ ਸਾਰੀ ਬ੍ਰਹਿਮੰਡ ਗੈਸ ਅਤੇ ਧੂੜ। ਇਹ ਕੇਂਦਰ ਬਾਹਰ ਵੱਲ ਉਭਰਿਆ ਹੁੰਦਾ ਹੈ। ਇਸ ਵਿੱਚ ਤਾਰਿਆਂ ਦੇ ਗੋਲਾਕਾਰ 200 ਝੁੰਡ ਵੀ ਹਨ। ਇਸਦੀਆਂ ਪੰਜ ਬਾਹਵਾਂ ਵੀ ਹਨ ( ਚਿੱਤਰ ਨੰ: 4)। ਹੁਣ ਤੁਹਾਡਾ ਅੰਦਾਜ਼ਾ ਹੋਵੇਗਾ ਕਿ ਪੰਜ ਬਾਹਵਾਂ ਨਾਲ ਤਾਂ ਸਾਡੀ ਅਕਾਸ਼ ਗੰਗਾ ਜਰੂਰ ਪੰਜ ਕੋਨੇ ਤਾਰੇ ਵਰਗੀ ਨਜ਼ਰ ਆਉਂਦੀ ਹੋਵੇਗੀ? ਨਹੀਂ, ਇਹ ਪੰਜ-ਬਾਹਵਾਂ ਕੇਂਦਰ ਵਿੱਚੋਂ ਬਾਹਰ ਵੱਲ ਇਕਦਮ ਸਿੱਧੀਆਂ-ਸਿੱਧੀਆਂ ਨਹੀਂ ਨਿਕਲਦੀਆਂ। ਗਲੈਕਸੀ ਗਤੀ ਕਾਰਨ ਇਹ ਸਾਰੀਆਂ ਭੁਜਾਵਾਂ ਕੁੰਡਲਦਾਰ ਬਣ ਗਈਆਂ ਹਨ ਅਤੇ ਸਾਡੀ ਅਕਾਸ਼-ਗੰਗਾ ਇੱਕ ਕੁੰਡਲਦਾਰ ਤਾਰਾ-ਮੰਡਲ ਹੈ।

ਦੋਸਤੋ, ਜੇਕਰ ਰਾਤ ਨੂੰ ਪ੍ਰਿਥਵੀ ਤੋਂ ਇਹਨਾਂ ਨੂੰ ਵੇਖਣਾ ਹੋਵੇ ਤਾਂ ਇਹ ਭੁਜਾਵਾਂ ਕੁੱਝ ਰਾਸ਼ੀਆਂ ਜਾਂ ਤਾਰਾ-ਸਮੂਹਾਂ ਵਿੱਚੋਂ ਦੂਰਬੀਨ ਦੀ ਮੱਦਦ ਨਾਲ ਵੇਖੀਆਂ ਜਾ ਸਕਦੀਆਂ ਹਨ। ਲਓ ਧਿਆਨ ਨਾਲ ਸੁਣੋ, ਨੋਟ ਕਰੋ ਕਿ ਸਾਡੇ ਤਾਰਾ-ਮੰਡਲ ਦੀਆਂ ਪੰਜ



ਚਿੱਤਰ 4: ਗਲੈਕਸੀ ਵਿਚ ਸਾਡਾ ਸਥਾਨ

ਭੁਜਾਵਾਂ ਨੂੰ ਕਿਹੜੇ ਕਿਹੜੇ ਤਾਰਾ ਸਮੂਹਾਂ ਵਿੱਚੋਂ ਕ੍ਰਮਵਾਰ ਵੇਖਿਆ ਜਾ ਸਕਦਾ ਹੈ:

ਇੱਕ ਬਾਂਹ ਨੂੰ 'ਪਰਸੀਅਸ ਤਾਰਾ-ਸਮੂਹ' ਵਿੱਚੋਂ......

ਦੂਜੀ ਨੂੰ 'ਧਨੁ ਰਾਸ਼ੀ' ਵਿੱਚੋਂ......

ਤੀਜੀ ਨੂੰ 'ਸੈਂਚਿਊਰਸ ਤਾਰਾ ਸਮੂਹ' ਵਿੱਚੋਂ......

ਚੌਥੀ ਨੂੰ 'ਸਾਈਗਨਸ ਤਾਰਾ ਸਮੂਹ' ਵਿੱਚੋਂ ਅਤੇ......

ਪੰਜਵੀਂ ਨੂੰ 'ਕਾਲ-ਪੁਰਖ ਭਾਵ ਓਰੀਅਨ ਤਾਰਾ ਸਮੂਹ' ਵਿੱਚੋਂ।......

ਇਹ ਸਾਰੇ ਤਾਰਾ ਸਮੂਹ ਰਾਤ ਨੂੰ ਸਾਲ ਦੇ ਵੱਖ-ਵੱਖ ਸਮੇਂ ਉੱਪਰ ਵੇਖੇ ਜਾ ਸਕਦੇ ਹਨ, ਇਸ ਲਈ ਸਾਨੂੰ ਰਾਤ ਨੂੰ ਅਕਾਸ਼ ਵੇਖਣ ਦਾ ਅਭਿਆਸ ਕਰਨਾ ਪਵੇਗਾ।

ਹੁਣ ਤੁਹਾਡਾ ਅਗਲਾ ਪ੍ਰਸ਼ਨ ਜਰੂਰ ਇਹ ਹੋਵੇਗਾ ਕਿ ਸਾਡਾ ਸੂਰਜ ਅਕਾਸ਼-ਗੰਗਾ ਵਿੱਚ ਆਪਣੇ ਸਾਰੇ ਪਰਿਵਾਰ ਸਮੇਤ ਕਿਹੜੀ ਬਾਂਹ ਵਿੱਚ ਸਥਿਤ ਹੈ ? ਇਹ ਸਥਿਤ ਹੈ ਉਰੀਅਨ ਬਾਂਹ ਵਿੱਚ ਅਤੇ ਇਸ ਬਾਂਹ ਦੇ ਬਾਹਰਵਾਰ (ਚਿੱਤਰ ਨੰ:4) ਭਾਵ ਸਾਡੇ ਤਾਰਾ-ਮੰਡਲ ਦੇ ਬਾਹਰਲੇ ਕਿਨਾਰੇ ਉੱਪਰ ਸਥਿਤ ਹੈ ਸਾਡਾ ਸੂਰਜ ਅਤੇ ਇਸ ਦੁਆਲੇ ਧਰਤੀ। ਲਓ ਸਾਡੀ ਅੱਜ ਦੀ ਇਸ ਕੜੀ ਦੇ ਵੱਡੇ ਪ੍ਰਸ਼ਨ ਦਾ ਉੱਤਰ ਮਿਲ ਗਿਆ ਕਿ ਸਾਡੀ ਧਰਤੀ 'ਅਕਾਸ਼-ਗੰਗਾ' ਵਿੱਚ ਕਿੱਥੇ ਕੁ ਸਥਿਤ ਹੈ ?

ਦੋਸਤੋ, ਇਹ ਤਾਂ ਅਸੀਂ ਜਾਣ ਹੀ ਲਿਆ ਹੈ ਕਿ ਸੂਰਜ ਵੀ ਸਥਿਰ ਨਹੀਂ ਹੈ .... ਫਿਰ ਸਾਡੀ ਗਲੈਗਸੀ ਤਾਂ ਜਰੂਰ ਇੱਕ ਥਾਂ 'ਤੇ ਖੜੀ ਹੋਣੀ ਹੈ ........ ਫਿਰ ਸਾਡਾ ਉਹੀ ਪੁਰਾਣਾ ਉੱਤਰ.....ਬ੍ਰਹਿਮੰਡ ਵਿੱਚ ਕੁੱਝ ਵੀ ਸਥਿਰ ਨਹੀਂ ਹੈ। ਅਕਾਸ਼-ਗੰਗਾ ਵੀ ਆਪਣੀ ਧੁਰੀ ਦੁਆਲੇ 'ਚਰਖੀ ਗਤੀ' ਕਰ ਰਹੀ ਹੈ ਜਿਵੇਂ ਦੀਵਾਲੀ ਨੂੰ ਬੱਚਿਆਂ ਦੁਆਰਾ ਚਲਾਇਆ ਜਾਂਦਾ ਜ਼ਮੀਨ-ਚੱਕਰ ਜਾਂ ਚਰਖੀ। ਇਸ ਚਰਖੀ ਗਤੀ ਕਰਕੇ ਹੀ ਸਾਡਾ ਸੂਰਜ ਵੀ ਗਤੀਮਾਨ ਹੈ।

ਹੁਣ ਇੱਕ ਹੋਰ ਬਹੁਤ ਹੀ ਸਿਧ-ਪਧਰਾ ਜਿਹਾ ਸਵਾਲ ਜੋ ਤੁਹਾਨੂੰ ਜਰੂਰ ਤੰਗ ਕਰੇਗਾ ....... ਕੀ ਸਾਡੀ ਅਕਾਸ਼-ਗੰਗਾ ਸਿੱਧੀ ਲਾਈਨ ਵਿੱਚ ਵੀ ਦੌੜ ਰਹੀ ਹੈ ? ਉੱਤਰ ਹੈ.... ਹਾਂ, ਇਹ ਸਿੱਧੀ ਲਾਈਨ ਵਿੱਚ ਵੀ ਦੌੜ ਰਹੀ ਹੈ। ਫਿਰ ਸਿੱਧੀ ਲਾਈਨ ਵਿੱਚ ਇਸਦੀ ਗਤੀ(ਚਾਲ) ਕਿੰਨੀ ਕੁ ਹੋਵੇਗੀ? ਦੋਸਤੋ, ਸਾਡੀ ਅਕਾਸ਼-ਗੰਗਾ..... ਸਾਰੇ ਤਾਰਿਆਂ, ਸੂਰਜਾਂ, ਗ੍ਰਹਿਆਂ, ਗੈਸ ਅਤੇ ਧੂੜ ਨੂੰ ਲੈ ਕੇ 'ਰੇਖੀ ਗਤੀ' ਵਿੱਚ 3 ਹਜ਼ਾਰ ਕਿਲੋਮੀਟਰ ਪ੍ਰਤੀ ਘੰਟੇ ਦੇ ਹਿਸਾਬ ਦੌੜ ਰਹੀ ਹੈ !!! ਪਰ ਤੁਸੀਂ ਕਿਧਰੇ ਇਹ ਸਭ ਕੁੱਝ ਜੋਤਿਸ਼ੀਆਂ ਜਾਂ ਧਾਰਮਿਕ ਬਾਬਿਆਂ ਕੋਲੋਂ ਨਾ ਪੁੱਛਣ ਬੈਠ ਜਾਣਾ, ਇਹ ਸਭ ਕੁੱਝ ਇਹਨਾਂ ਦੇ ਬਸ ਦਾ ਰੋਗ ਨਹੀਂ..... ਕੁਦਰਤ ਦੇ ਭੇਤਾਂ ਦੀ 'ਥਾਹ ਪਾਉਣਾ' ਉਹਨਾਂ ਲਈ ਐਨਾ ਆਸਾਨ ਨਹੀਂ। ਬ੍ਰਹਿਮੰਡ ਬਾਰੇ ਸੋਚਦੇ-ਸੋਚਦੇ ਅਤੇ ਉੱਤਰ ਲੱਭਦੇ ਲੱਭਦੇ ਵਿਅਕਤੀ ਸਚਮੁਚ 'ਬ੍ਰਹਮ ਗਿਆਨੀ' ਬਣ ਜਾਂਦਾ ਹੈ ਅਤੇ ਇਹ ਗਿਆਨ ਸਿਰਫ਼ ਵਿਗਿਆਨ (ਤਾਰਾ-ਵਿਗਿਆਨ) ਹੀ ਦੇ ਸਕਦਾ ਹੈ.... ਕੋਈ ਧਰਮ ਜਾਂ ਜ਼ੋਤਿਸ਼ੀ ਇਹ ਸਭ ਕੁੱਝ ਦੇ ਕਾਬਲ ਨਹੀਂ। ਇਹ ਤਾਂ ਬਸ ਆਪਣੀਆਂ ਸੀਮਤ ਮਨਘੜਤ ਕਹਾਣੀਆਂ ਨਾਲ ਭੋਲੀ-ਭਾਲੀ ਜਨਤਾ ਨੂੰ ਡਰਾ ਡਰਾ ਕੇ ਲੁੱਟੀ ਜਾਂਦੇ ਨੇ।

ਚਲੋ ਦੋਸਤੋ, ਅਸੀਂ ਇਸ ਅਕਾਸ਼-ਗੰਗਾ ਦੇ ਕੇਂਦਰ ਨੂੰ ਲੱਭੀਏ..... ਕੁਦਰਤੀ ਗੱਲ ਹੈ ਕਿ ਇਸਨੂੰ ਰਾਤ ਵੇਲੇ ਅਕਾਸ਼ ਵਿੱਚ ਕਿਸੇ ਤਾਰਾ ਸਮੂਹ ਵਿੱਚੋਂ ਹੀ ਵੇਖਿਆ ਜਾ ਸਕਦਾ ਹੈ। ਅਮਰੀਕਨ ਤਾਰਾ-ਵਿਗਿਆਨੀ "ਹਾਰਲੋਅ ਸੇਪਲੇ" ਨੇ ਸਾਡੀ ਅਕਾਸ਼-ਗੰਗਾ ਦੇ ਕੇਂਦਰ ਦੀ ਦਿਸ਼ਾ ਦੀ ਖੋਜ ਕੀਤੀ ਸੀ ਕਿ ਇਹ 'ਧਨੁ-ਰਾਸ਼ੀ' ਤਾਰਾ ਸਮੂਹ ਵੱਲ ਹੈ। ਸੋ ਧਨੁ-ਰਾਸ਼ੀ ਵਿੱਚੋਂ ਦੀ ਦੂਰਬੀਨ ਨਾਲ ਘੋਖਣ 'ਤੇ ਪਤਾ ਲੱਗਦਾ ਹੈ ਕਿ ਸਭ ਤੋਂ ਸੰਘਣੇ ਅਤੇ ਵੱਡੇ-ਵੱਡੇ ਤਾਰੇ ਇਸ ਦਿਸ਼ਾ ਵੱਲ ਹੀ ਸਥਿਤ ਹਨ।

ਦੋਸਤੋ, ਇਸਦੇ ਕੇਂਦਰ ਵੱਲ ਦੂਰਬੀਨ ਨਾਲ ਘੋਖਣ 'ਤੇ ਕੇਂਦਰ ਦੇ ਦੁਆਲੇ ਬਹੁਤ ਸਾਰੀ ਰੋਸ਼ਨੀ ਨਜ਼ਰ ਆਉਂਦੀ ਹੈ, ਇਸ ਰੋਸ਼ਨੀ ਨੂੰ "ਪਰਭਾ-ਮੰਡਲ (Halo)" ਕਿਹਾ ਗਿਆ ਹੈ (ਚਿੱਤਰ ਨੰ; 4)। ਇਸ ਪਰਭਾ-ਮੰਡਲ ਵਿੱਚ 140 ਗੋਲਾਕਾਰ ਤਾਰਾ ਝੁੰਡ ਹਨ। ਇਸ ਮੰਡਲ ਵਿੱਚ ਬਹੁਤ ਜਿਆਦਾ ਆਇਨੀਕ੍ਰਿਤ-ਗੈਸ ਹੈ। ਇਸ ਲਈ ਇਸ ਵਿੱਚੋਂ "ਗਾਮਾ-ਕਿਰਨਾ" ਵੀ ਪੈਦਾ ਹੁੰਦੀਆਂ ਹਨ।

ਦੋਸਤੋ, ਅਕਾਸ਼-ਗੰਗਾ ਦੀ ਖੋਜ ਦੌਰਾਨ ਇੱਕ ਹੋਰ ਹੈਰਾਨੀ ਜਨਕ ਤੱਥ ਸਾਹਮਣੇ ਆਇਆ ਕਿ ਸਾਡੀ ਅਕਾਸ਼-ਗੰਗਾ ਵਿੱਚ ਕੋਈ ਅਜਿਹੀ ਵਸਤੂ ਵੀ ਹੈ ਜੋ ਨਜ਼ਰ ਨਾ ਆਉਂਦੀ ਹੋਵੇ ? ਹਾਂ, ਇਹ ਹਨ ਕਾਲੇ ਛੇਕ, ਹਨੇਰ-ਪੁੰਜ ਅਤੇ ਹਨੇਰ ਊਰਜਾ। ਇਹ ਨਜ਼ਰ ਨਹੀਂ ਆਉਂਦੇ। ਹੁਣ ਤੁਸੀਂ ਪੁਛੋਗੇ ਕਿ ਜੇਕਰ ਇਹ ਨਜ਼ਰ ਹੀ ਨਹੀਂ ਆਉਂਦੇ ਫਿਰ ਇਹਨਾਂ ਬਾਰੇ ਪਤਾ ਕਿਵੇਂ ਲੱਗਾ ?

ਦੋਸਤੋ, ਜਦੋਂ ਕੋਈ ਚੀਜ "ਚਰਖੀ-ਗਤੀ" ਵਿੱਚ ਘੁੰਮਦੀ ਹੋਵੇ ਤਾਂ ਉਸਦੀ ਘੁੰਮਣ ਗਤੀ.... ਉਸ ਵਸਤੂ ਦੇ ਪੁੰਜ (ਆਮ ਆਦਮੀ ਲਈ ਭਾਰ) ਉੱਪਰ ਨਿਰਭਰ ਕਰਦੀ ਹੈ। ਵਿਗਿਆਨੀਆਂ ਨੇ ਵੇਖਿਆ ਕਿ ਸਾਡੀ ਅਕਾਸ਼-ਗੰਗਾ 250 ਕਿਲੋਮੀਟਰ ਪ੍ਰਤੀ ਸੈਕਿੰਡ ਨਾਲ "ਚਰਖੀ-ਗਤੀ" ਕਰ ਰਹੀ ਹੈ। ਇੰਨੀ ਜਿਆਦਾ ਗਤੀ ਲਈ ਜਿੰਨ੍ਹਾਂ ਪੁੰਜ ਚਾਹੀਦਾ ਹੈ, ਉਹ ਪੁੰਜ ਸਾਰੇ ਤਾਰਿਆਂ ਅਤੇ ਗੈਸ ਤੋਂ ਵੱਧ ਹੈ। ਸੋ ਤਾਰਿਆਂ ਅਤੇ ਗੈਸ ਨੂੰ ਛੱਡ ਕੇ ਹੋਰ ਕਿਹੜਾ ਪੁੰਜ ਹੈ, ਜਿਸ ਕਾਰਨ ਇਸਦੀ ਗਤੀ ਇੰਨ੍ਹੀ ਹੈ... ਇਹ ਹੈ ਨਜ਼ਰ ਨਾ ਆਉਣ ਵਾਲਾ "ਹਨੇਰ-ਪੁੰਜ" ਅਤੇ "ਹਨੇਰ-ਊਰਜਾ"। ਸਾਡੀ ਅਕਾਸ਼ ਗੰਗਾ ਵਿੱਚ ਇਕੱਲੇ ਤਾਰੇ ਜਾਂ ਸੂਰਜ ਹੀ ਨਹੀਂ ਹਨ, ਬਹੁਤ ਸਾਰੀ ਹਾਈਡ੍ਰੋਜਨ ਗੈਸ, ਬ੍ਰਹਿਮੰਡੀ ਧੂੜ ਦੇ ਬੱਦਲ ਵੀ ਨੇ।

ਦੋਸਤੋ, ਤੁਹਾਡੀ ਇੱਕ ਉਲਝਣ ਸ਼ਾਇਦ ਅਜੇ ਬਾਕੀ ਐ ? ਕਿ ਸਾਡੀ ਅਕਾਸ਼-ਗੰਗਾ ਵਿੱਚ ਅਰਬਾਂ ਤਾਰੇ/ਸੂਰਜ ਹਨ........ਗ੍ਰਹਿ ਹਨ.........ਪ੍ਰਿਥਵੀਆਂ ਹਨ। ਪਰ ਕੀ 'ਏਲੀਅਨਜ਼'(ਹੋਰ ਗ੍ਰਹਿਆਂ/ ਗਲੈਕਸੀਆਂ ਦੇ ਵਾਸੀ) ਦੀ ਹੋਂਦ ਹੈ ? ਉੱਤਰ ਹੈ .... ਹਾਂ..... ਸੰਭਾਵਨਾ ਇਸ ਲਈ ਹੈ ਕਿ ਸਾਡੀ ਧਰਤੀ ਉੱਪਰ ਅਸੀਂ ਹਾਂ ... ਜੀਵ-ਜੰਤੂ ਅਤੇ ਪੌਦੇ ਹਨ....... ਸੋ ਸਾਡੀ ਅਕਾਸ਼ ਗੰਗਾ ਦੇ ਹੋਰ ਸੂਰਜ ਕੋਲ ਵੀ ਅਜਿਹੀ ਧਰਤੀ ਹੋ ਸਕਦੀ ਹੈ ਅਤੇ ਉਸ ਉੱਪਰ ਸਾਡੇ ਵਰਗਾ ਜੀਵਨ ਵੀ ਹੋ ਸਕਦਾ ਹੈ !!!!! ਪਰ ਦੋਸਤੋ, ਵਿਗਿਆਨ ਹਮੇਸਾਂ ਸਬੂਤਾਂ ਉੱਪਰ ਅਧਾਰਿਤ ਹੈ .... ਕਲਪਨਾਵਾਂ ਕੀਤੀਆਂ ਜਾ ਸਕਦੀਆਂ ਹਨ ਪਰ ਸਬੂਤ ਮਿਲਣ ਤੱਕ ਇਹਨਾਂ ਨੂੰ ਮੰਨਣਾ ਸੰਭਵ ਨਹੀਂ ਹੈ। ਅਜੇ ਤੱਕ ਸਾਡੇ ਕੋਲ ਕਿਸੇ ਹੋਰ ਮਨੁੱਖੀ ਸਭਿਅਤਾ ਦਾ ਨਾ ਕੋਈ ਸਬੂਤ ਹੈ ਅਤੇ ਨਾ ਹੀ ਉਸ ਨਾਲ ਕੋਈ ਸੰਪਰਕ ਪੈਦਾ ਹੋ ਸਕਿਆ। ਸੋ ਅੱਜ ਤੱਕ ਦੀ ਵਿਗਿਆਨਕ ਪਹੁੰਚ ਦੇ ਅਧਾਰ ਤੇ ਇਹ ਕਿਹਾ ਜਾ ਸਜਦਾ ਹੈ ਕਿ ਏਲੀਅਨਜ਼ ਦੀ ਹੋਂਦ ਨਹੀਂ ਹੈ।

ਦੋਸਤੋ, ਯਾਤਰਾ ਜਾਰੀ ਹੈ ... ਸਾਡਾ ਅਗਲਾ ਪੜਾਅ ਹੋਵੇਗਾ.... ਸਾਡੀ ਗਲੈਕਸੀ ਦੇ ਹੈਰਾਨੀਜਨਕ ਮੈਂਬਰ ਤਾਰਿਆਂ ਵੱਲ ....... ਜੋ ਇੰਨ੍ਹੀ ਵੱਡੀ ਅਕਾਸ਼ ਗੰਗਾ ਨੂੰ ਵੀ ਖਾ ਸਕਦੇ ਹਨ !

94634-89789

# ਨੌਜਵਾਨਾਂ ਨੂੰ ਸਮਝੀਏ ਤੇ ਉਨ੍ਹਾਂ ਨਾਲ ਤੁਰੀਏ

ਡਾ. ਸ਼ਿਆਮ ਸੁੰਦਰ ਦੀਪਤੀ



**ਨੌਜਵਾਨੀ ਵਿੱਚ ਬੇਚੈਨੀ ਕਿਉਂ ਹੈ ?**

**ਕੌਣ ਜ਼ਿੰਮੇਵਾਰ ਹੈ ?**

ਇਸ ਵਿਸ਼ੇ 'ਤੇ ਅਸੀਂ ਜਦੋਂ ਵੀ ਗੱਲ ਕਰਦੇ ਹਾਂ, ਨੌਜਵਾਨੀ ਵਿੱਚ ਬੇਚੈਨੀ, ਪ੍ਰੇਸ਼ਾਨੀ ਦਾ ਜਿੰਮੇਵਾਰ ਅਸੀਂ, ਖ਼ੁਦ ਉਨ੍ਹਾਂ ਨੂੰ, ਨੌਜਵਾਨਾਂ ਨੂੰ ਠਹਿਰਾਉਂਦੇ ਹਾਂ। ਆਪ ਹੀ ਕਾਰਨ ਅਤੇ ਆਪ ਹੀ ਪ੍ਰਭਾਵਿਤ। ਕਿੰਨ੍ਹਾਂ ਕੁ ਜਚਦਾ ਹੈ, ਕਿੰਨ੍ਹਾਂ ਕੁ ਜਾਇਜ ਲਗਦਾ ਹੈ? ਕੀ ਇਹ ਸੰਭਵ ਹੈ? ਵੈਸੇ ਇਸ ਦੇ ਹੱਕ ਵਿੱਚ ਦਲੀਲਾਂ ਵੀ ਦਿੱਤੀਆਂ ਜਾਂਦੀਆਂ ਹਨ। ਪਰ ਇਹ ਗੱਲ ਕਿੰਨੀ ਕੁ ਵਿਗਿਆਨਕ ਸੋਚ ਦੇ ਨੇੜੇ ਹੈ ਕਿ ਕੋਈ ਵਿਅਕਤੀ ਖ਼ੁਦ ਹੀ ਕਾਰਨ ਹੋਏ ਤੇ ਖ਼ੁਦ ਹੀ ਉਸੇ ਦਾ ਸ਼ਿਕਾਰ ਹੋਵੇ, ਤੇ ਵੱਡੀ ਗੱਲ, ਉਸ ਸਥਿਤੀ ਦਾ ਉਸ ਨੂੰ ਪਤਾ ਹੀ ਨਾ ਹੋਵੇ। ਖਾਸ ਕਰਕੇ ਮਨੁੱਖ ਵਰਗ ਦਾ ਬਸ਼ਿੰਦਾ, ਇੱਕ ਸੋਚਵਾਨ ਦਿਮਾਗ ਵਾਲਾ ਵਿਅਕਤੀ, ਤੇ ਅਜਿਹਾ ਹੋਣ ਤੇ ਉਹ ਕੋਈ ਉਪਰਾਲਾ ਹੀ ਨਾ ਕਰੇ।

ਦੂਸਰੇ ਪਾਸੇ ਇਹੀਂ ਤੱਥ ਹੀ ਪ੍ਰੌੜ ਪੀੜੀ ਨੂੰ ਤੰਗ ਕਰਦਾ ਹੈ, ਖਿੱਝ ਅਤੇ ਗੁੱਸਾ ਚੜਾਉਂਦਾ ਹੈ ਕਿ ਤੈਨੂੰ ਅਕਲ ਨਹੀਂ ਹੈ, ਏਨਾ ਵੱਡਾ ਹੋ ਗਿਆ, ਮੁੱਛਾਂ-ਦਾੜੀ ਆ ਗਏ ਜਾਂ ਕੋਠੇ ਜਿੰਨੀ ਲੰਮੀ ਹੋਗੀ। ਪਤਾ ਨੀਂ ਤੈਨੂੰ ਕਦੋਂ ਸਮਝ ਆਵੇਗੀ? ਤੈਨੂੰ ਪਤਾ ਕਿਉਂ ਨਹੀਂ ਲੱਗਦਾ, ਬੇਵਕੂਫ ਨੂੰ। ਨੌਜਵਾਨਾਂ ਨੂੰ ਕਸੂਰਵਾਰ ਠਹਿਰਾਉਣ ਲਈ ਇਹ ਗੱਲਾਂ ਕਾਫੀ ਨੇ ਨਾ?

ਇਹ ਸਥਿਤੀ ਹੈ, ਜਦੋਂ ਨੌਜਵਾਨ ਪ੍ਰੇਸ਼ਾਨ ਹੈ, ਸਮੱਸਿਆ ਵਿੱਚ ਹੈ। ਆਪਾਂ ਆਸੇ-ਪਾਸੇ ਪੁੱਛ ਕੇ, ਗੱਲਬਾਤ ਕਰਕੇ ਪਤਾ ਕਰ ਸਕਦੇ ਹਾਂ ਕਿ ਕਿੰਨੇ ਕੁ ਮਾਂ ਪਿਉ ਜਾਂ ਅਧਿਆਪਕ ਜਾਂ ਹੋਰ ਸਿਆਣੇ ਲੋਕ, ਨੌਜਵਾਨਾਂ ਨਾਲ ਬੈਠ ਕੇ, ਆਰਾਮ ਨਾਲ ਉਨ੍ਹਾਂ ਦੀਆਂ ਸਮੱਸਿਆਵਾਂ ਬਾਰੇ ਸੁਣਦੇ, ਵਿਚਾਰ ਵਟਾਂਦਰਾ ਕਰ ਉਨ੍ਹਾਂ ਦੀਆਂ ਮੁਸ਼ਕਿਲਾਂ ਦੀ ਜੜ੍ਹ ਫੜਣ ਦੀ ਕੋਸ਼ਿਸ਼ ਕਰਦੇ ਹਨ। ਸਾਡੇ ਬਹੁਤੇ ਲੋਕਾਂ ਕੋਲ, ਮੁਸ਼ਕਿਲਾਂ ਦੀ ਜੜ੍ਹ ਫੜਣ ਦੀ ਥਾਂ, ਜੋ ਵਤੀਰਾ-ਵਰਤਾਰਾ ਦਿਸਦਾ ਹੈ, ਉਹ ਹੈ, ਉਸਨੂੰ ਦੇਖ! ਉਸ ਵੱਲ, ਉਹ ਤੇਰਾ ਜਮਾਤੀ, ਉਹ ਤੇਰੇ ਚਾਚੇ ਦਾ ਮੁੰਡਾ, ਉਹ ਤੇਰੀ ਭੂਆਂ ਦੀ ਕੁੜੀ ਜਾਂ ਦੂਸਰਾ ਹੈ, 'ਅਸੀਂ ਵੀ ਪੜ੍ਹੇ ਸੀ, ਸਾਡਾ ਜ਼ਮਾਨਾ, ਸਾਈਕਲ ਤੇ, ਦੋ ਜੋੜੇ ਕਪੜਿਆਂ ਦੇ, ਨਾਲੇ ਪੜ੍ਹਦੇ, ਨਾਲੇ ਘਰ ਦਾ ਕੰਮ ਕਰਦੇ।'

ਮਤਲਬ ਅਸੀਂ ਤੁਲਨਾ ਕਰਦੇ ਹਾਂ। ਇਹ ਤਰੀਕਾ ਹੈ ਸਾਡਾ, ਆਪਣੇ ਨੌਜਵਾਨਾਂ ਨੂੰ ਸਮਝਣ ਦਾ ਅਤੇ ਉਨ੍ਹਾਂ ਨੂੰ ਸਿੱਖਿਆ ਦੇਣ ਦਾ। ਇਕਦਮ ਸਤਿਹੀ।

ਕੀ ਅਸੀਂ ਸੋਚਿਆ ਹੈ ਕਿ ਸਾਡੇ ਬੱਚੇ ਦਾ ਜਮਾਤੀ ਜੋ ਤੁਹਾਨੂੰ ਠੀਕ ਲੱਗਦਾ ਹੈ, ਕੀ ਤੁਸੀਂ ਜਾਨਣ ਦੀ ਕੋਸ਼ਿਸ਼ ਕੀਤੀ ਹੈ, ਉਸ ਬੱਚੇ ਦਾ ਪਰਿਵਾਰਕ ਮਾਹੌਲ ਕੀ ਹੈ? ਉਹ ਤੁਹਾਡੇ ਬੱਚੇ ਦਾ ਦੋਸਤ ਕਿਸ ਵਜਾਹ ਕਾਰਨ ਹੈ। ਕਦੇ ਇਹ ਵੀ ਅਹਿਸਾਸ ਹੋਇਆ ਹੈ ਕਿ ਤੁਹਾਡਾ ਬੱਚਾ, ਤੁਹਾਡੇ ਵਤੀਰੇ ਨੂੰ ਦੇਖ ਕੇ, ਤੁਹਾਡੀ ਤੁਲਨਾ ਉਸ ਦੇ ਮਾਂ ਪਿਉ ਨਾਲ ਕਰਦਾ ਹੋਵੇ ਕਿ 'ਮਨੀਸ਼ ਦੇ ਪਾਪਾ ਵੱਲ ਦੇਖੋ। ਉਸਦੀ ਮੰਮੀ ਦਾ ਸੁਭਾਅ।' ਚੰਗੇ ਦੋਸਤ ਹੋਣ ਦੇ ਬਾਵਜੂਦ ਤੁਹਾਡਾ ਬੱਚਾ ਪ੍ਰੇਸ਼ਾਨ ਕਿਉਂ ਹੈ?

ਕੀ ਤੁਸੀਂ ਕਦੇ ਸੋਚਿਆ ਹੈ ਕਿ ਜਿਸ ਤਰ੍ਹਾਂ ਦੇ ਸਮਾਜਿਕ ਮਾਹੌਲ ਵਿੱਚ ਤੁਸੀਂ ਵੱਡੇ ਹੋਏ ਹੋ, ਤੇ ਜਿਸ ਤਕਨਾਲੋਜੀ ਨੇ ਉਸ ਨੂੰ ਦੁਨੀਆਂ ਦੇ ਦਰਸ਼ਨ ਕਰਵਾਏ ਨੇ ਤੇ ਉਸਦੀ ਜਾਣਕਾਰੀ ਦਾ ਸੰਸਾਰ ਏਨਾ ਵੱਡਾ ਕੀਤਾ ਹੈ, ਉਹ ਤੁਹਾਡੇ ਕੋਲ ਨਹੀਂ ਸੀ। ਕੀ ਇਹ ਫ਼ਰਕ ਆਪਸ ਵਿੱਚ ਬੈਠ ਕੇ ਨਹੀਂ ਘਟੇਗਾ? ਜਿਸ ਦੀ ਅਸੀਂ ਕਮੀ ਮਹਿਸੂਸ ਕਰ ਰਹੇ ਹਾਂ।

ਜਦੋਂ ਵੀ ਅਸੀਂ ਤੁਲਨਾ ਕਰਦੇ ਹਾਂ, ਤਾਂ ਉਸਦੇ ਨਤੀਜੇ ਕੱਢਦੇ ਹਾਂ। ਇਹ ਸਾਨੂੰ ਦਿਸ਼ਾ ਦਿੰਦਾ ਹੈ ਕਿ ਅਸੀਂ ਦੋਹੇਂ ਸਥਿਤੀਆਂ ਦਾ ਜਾਇਜਾ ਲਈਏ ਤੇ ਫਿਰ ਸਮਝੀਏ ਕਿ ਕਿਵੇਂ ਇੱਕ ਮਾਹੌਲ ਤੁਹਾਡੇ ਬੱਚੇ ਨੂੰ ਪ੍ਰੇਸ਼ਾਨ ਕਰ ਰਿਹਾ ਹੈ ਤੇ ਕਿਵੇਂ ਦੂਸਰੀ ਸਥਿਤੀ ਇਕ ਸਿਹਤਮੰਦ ਸ਼ਖਸ਼ੀਅਤ ਦਾ ਜਰੀਆ ਬਣ ਰਹੀ ਹੈ। ਪਰ ਮੁਸ਼ਕਿਲ ਇਹ ਹੈ ਕਿ ਮਾਹੌਲ ਦਾ ਅਧਿਐਨ ਕਰਾਂਗੇ, ਤਾਂ ਹੀ। ਅਸੀਂ ਸਮਾਜ ਵਿੱਚ ਨੌਜਵਾਨਾਂ ਦੇ ਸਰੀਰਕ ਵਿਕਾਸ ਅਤੇ ਸੈਕਸ ਸਬੰਧੀ ਅੰਗਾਂ ਦੇ ਵਿਕਾਸ ਦੀ ਗੱਲ ਤਾਂ ਕਰਦੇ ਹਾਂ, ਪਰ ਉਸਦੇ ਸਮਾਜ ਵਿੱਚ ਬਦਲ ਅਤੇ ਬਣ ਰਹੇ ਰਿਸ਼ਤਿਆਂ ਦੀ ਗੱਲ, ਉਸਦੀ ਆਪਣੀ ਪਛਾਣ ਕਾਇਮ ਕਰਨ ਦੀ ਇੱਛਾ ਦੀ ਗੱਲ ਅਤੇ ਹਰ ਇੱਕ ਵਰਤਾਰੇ ਨੂੰ ਸਮਝਣ ਅਤੇ ਆਪਣੀ ਬੁੱਧੀ ਮੁਤਾਬਕ ਹੱਲ ਕਰਨ ਤੇ ਫੈਸਲਾ ਲੈਣ ਦੀ ਗੱਲ ਨੂੰ ਅਣਗੌਲਿਆ ਕਰਦੇ ਹਾਂ, ਕਿਉਂ ਜੋ ਇਨ੍ਹਾਂ ਪਹਿਲੂਆਂ ਬਾਰੇ ਅਸੀਂ ਜਾਣੂ ਹੀ ਨਹੀਂ ਹਾਂ। ਆਪਣੇ ਆਪ ਨੂੰ ਜ਼ਿੰਮੇਵਾਰ ਸਮਝਣ ਅਤੇ ਖ਼ੁਦ ਫੈਸਲਾ ਕਰਨ ਦੀ ਭਾਵਨਾ ਏਨੀ ਮਜਬੂਤ ਹੁੰਦੀ ਹੈ ਕਿ ਉਸ ਹਾਲਤ ਨੂੰ ਨਾ ਸਮਝਣਾ ਨੌਜਵਾਨ ਨੂੰ ਬੇਚੈਨ ਕਰਦਾ ਹੈ।

ਨੌਜਵਾਨੀ ਉਹ ਸਮਾਂ ਹੈ, ਜਦੋਂ ਉਹ ਖ਼ੁਦ ਆਪਣੀਆਂ ਰਾਹਾਂ ਤਲਾਸ਼ਦਾ ਹੈ ਅਤੇ ਬਨਾਉਂਦਾ ਹੈ। ਉਹ ਬਣੇ-ਬਣਾਏ ਰਾਹ 'ਤੇ ਤੁਰਨ ਤੋਂ ਗੁਰੇਜ ਕਰਦਾ ਹੈ। ਤੁਸੀਂ ਆਪਣੇ ਬੱਚਿਆਂ ਨੂੰ ਕਿਸ਼ੋਰ ਅਵਸਥਾ ਦੇ ਆਖਰੀ ਪੜਾਅ (14-15 ਸਾਲ) ਤੋਂ ਲੈ ਕੇ ਚੜ੍ਹਦੀ ਜਵਾਨੀ ਤੱਕ ਵੇਖੋ, ਘਰ ਵਿੱਚ ਪੌੜੀਆਂ ਦੀ ਥਾਂ ਗਰਿੱਲ ਰਾਹੀਂ, ਪਹਾੜਾਂ ਤੇ ਜਾਂਦਿਆਂ ਪਗਡੰਡੀ ਦੀ ਥਾਂ ਹੋਰ ਰਾਹ ਫੜ੍ਹਣ ਨੂੰ ਤਰਜੀਹ ਦਿੰਦੇ ਹਨ। ਮਤਲਬ ਸਿੱਧੀ ਸੜਕ 'ਤੇ, ਲੀਹ ਵਿੱਚ ਸਿੱਧੇ, ਹੌਲੀ ਹੌਲੀ ਨਹੀਂ ਤੁਰਦਾ। ਮਾਂ ਪਿਉ ਵੀ ਅਕਸਰ ਕਹਿੰਦੇ ਹਨ, ਸਿੱਧਾ ਨੀਂ ਤੁਰਿਆ ਜਾਂਦਾ, ਤੈਨੂੰ ਪੰਗੇ ਲੈਣ ਦੀ ਆਦਤ ਹੈ।

ਬੱਚੇ ਦੀ ਇਸ ਨਵੇਕਲੀ ਰਾਹ 'ਤੇ ਤੁਰਨ ਦੀ ਆਦਤ ਨੂੰ ਅਸੀਂ ਪੰਗਾ ਕਹਿੰਦੇ ਹਾਂ। ਜਦੋਂ ਕਿ ਇਹ ਗੱਲ ਪਛਾਨਣ ਦੀ ਲੋੜ ਹੈ ਕਿ ਬੱਚੇ ਨੂੰ ਕੁੱਝ ਵਖਰਾ ਅਤੇ ਨਵਾਂ ਕਰਨ ਦਾ ਮਾਹੌਲ ਦਿੱਤਾ ਜਾਵੇ। ਇਸੇ ਸੰਦਰਭ ਵਿੱਚ ਜਦੋਂ ਉਹ ਸਵਾਲ ਪੁੱਛਦਾ ਹੈ ਜਾਂ ਤੁਹਾਡੇ ਵੱਲੋਂ ਦਿੱਤੇ ਨਿਰਦੇਸ਼ਾਂ ਨੂੰ ਜਾਂ ਕਿਸੇ ਸਵਾਲ ਦੇ ਜਵਾਬ ਨੂੰ ਨਹੀਂ ਮੰਨਦਾ ਜਾਂ ਤੁਹਾਡੇ ਨਾਲ ਕਿੰਤੂ ਪ੍ਰੰਤੂ ਕਰਦਾ ਹੈ ਤਾਂ ਤੁਹਾਨੂੰ ਵਿਗੜਿਆ ਹੋਇਆ ਲੱਗਦਾ ਹੈ। ਫਿਰ ਸਾਡੀ ਕੋਸ਼ਿਸ ਰਹਿੰਦੀ ਹੈ ਕਿ ਉਹ ਨਾ ਅੱਗੇ ਬੋਲੇ ਤੇ ਨਾ ਹੀ ਕਿਸੇ ਕਿਸਮ ਦਾ

ਪੰਗਾ ਲਵੇ। ਸਿਰਫ ਸਿੱਧਾ ਤੁਰਿਆ ਜਾਵੇ। ਤੁਹਾਡੇ ਬਣਾਏ ਰਾਹ 'ਤੇ ਜਾਂ ਸਮਾਜ ਦੀਆਂ ਪ੍ਰੰਪਰਾਵਾਂ ਮੁਤਾਬਕ। ਅਸੀਂ ਅਸਲ ਵਿੱਚ 'ਯੈਸ ਮੈਨ' 'ਜੀ ਡੈਡੀ' 'ਓਕੇ ਸਰ' ਕਹਿਣ ਵਾਲੀਆਂ ਸਖਸ਼ੀਅਤਾਂ ਪੈਦਾ ਕਰਨਾ / ਬਨਾਉਣਾ ਚਾਹੁੰਦੇ ਹਾਂ। ਅਸੀਂ ਅਕਸਰ ਆਪਦੇ ਬੱਚਿਆਂ ਦੇ ਆਗਿਆਕਾਰੀ ਹੋਣ ਦੇ ਗੁਣਗਾਨ ਕਰਦੇ ਹੀ ਹਾਂ।

ਜਦੋਂ ਕਿ ਇਹ ਦੇਖਣ ਵਿੱਚ ਆਇਆ ਹੈ ਕਿ ਡਰ ਨਾਲ, ਵੱਡੇ ਹੋਣ ਦੇ ਨਾਤੇ, ਉਨ੍ਹਾਂ ਵੱਲੋਂ ਤੁਹਾਡੀ ਲੋੜ ਦੇ ਮੱਦੇਨਜਰ, ਜੇਕਰ ਉਹ ਯੈਸ ਸਰ, ਯੈਸ ਪਾਪਾ ਕਹਿੰਦੇ ਹਨ ਤਾਂ ਉਹ ਤੁਹਾਨੂੰ ਅੰਦਰੋਂ ਮਨੋਂ ਇੱਜਤ ਨਹੀਂ ਕਰ ਰਹੇ ਹੁੰਦੇ। ਜੇਕਰ ਪਰਿਵਾਰ ਦਾ ਮਾਹੌਲ ਆਪਸੀ ਵਿਚਾਰ ਵਟਾਂਦਰੇ ਵਾਲਾ, ਗੱਲ ਨੂੰ ਸੁਨਣ ਪ੍ਰਤੀ ਖੁੱਲ੍ਹੇ ਮਾਹੌਲ ਵਾਲਾ ਹੈ ਤਾਂ ਬੱਚੇ ਵੱਧ ਇੱਜਤ ਕਰਦੇ ਹਨ। ਨੌਜਵਾਨਾਂ ਨੂੰ ਸਮਝਣ ਲਈ, ਉਨ੍ਹਾਂ ਦੀ ਬੇਚੈਨੀ ਦੀ ਜੜ੍ਹ ਲੱਭਣ ਲਈ ਸਾਨੂੰ ਬਦਲ ਰਹੇ ਸਮਾਜਿਕ ਪਰਿਪੇਖ ਨੂੰ ਵੀ ਸਮਝਣ ਦੀ ਲੋੜ ਹੈ। ਪਿਛਲੇ ਦੋ-ਤਿੰਨ ਦਹਾਕਿਆਂ ਵਿੱਚ, ਖਾਸਕਰ ਸੂਚਨਾ ਅਤੇ ਤਕਨਾਲੋਜੀ ਦੀ ਹੋਈ ਪ੍ਰਗਤੀ ਦੇ ਮੱਦੇਨਜ਼ਰ ਇਸਦਾ ਵਿਸ਼ਲੇਸ਼ਣ ਕਰਨ ਦੀ ਲੋੜ ਹੈ।

ਜਦੋਂ ਅਸੀਂ ਬੇਚੈਨੀ ਦੀ ਗੱਲ ਕਰਦੇ ਹਾਂ, ਉੱਥੇ ਇੱਕ ਕਾਰਨ, ਬਾਹਰ ਪਿਆ ਸੂਚਨਾ ਦਾ ਹੜ੍ਹ ਹੈ ਅਤੇ ਅੰਦਰ ਆਪਸੀ ਸੰਵਾਦ ਦੀ ਘਾਟ ਹੈ। ਬੱਚੇ ਕੋਲ ਨਵੇਂ ਸਮਾਜ ਅਤੇ ਅਜੋਕੇ ਸਮੇਂ ਦੇ ਵਾਤਾਵਰਨ ਬਾਰੇ ਕਾਫੀ ਜਾਣਕਾਰੀ ਹੈ। ਉਸਨੂੰ ਆਪਣੀ ਜ਼ਿੰਦਗੀ ਦੇ ਨਵੇਂ ਰਾਹ ਖੁੱਲ੍ਹਦੇ ਨਜ਼ਰ ਆਉਂਦੇ ਹਨ। ਉਹ ਆਪਣੀਆਂ ਉਮੀਦਾਂ ਵਿੱਚ, ਇੰਨ੍ਹਾਂ ਨੂੰ ਥਾਂ ਦੇਣ ਬਾਰੇ ਵਿਚਾਰ ਕਰ ਰਹੇ ਹੁੰਦੇ ਹਨ। ਉਨ੍ਹਾਂ ਦੀਆਂ ਆਸਾਂਵਾਂ ਨੂੰ ਇੱਕ ਖੁੱਲ੍ਹਾ ਆਸਮਾਨ ਮਿਲਦਾ ਹੈ। ਮਾਂ-ਪਿਉ ਦੀ ਸੋਚ ਸੀਮਤ ਹੈ। ਉਹ ਕੁੱਝ ਕੁ ਅਦਾਰਿਆਂ ਜਿਵੇਂ ਡਾਕਟਰ, ਇੰਜੀਨੀਅਰ, ਮੈਨੇਜਰ ਆਦਿ ਤੋਂ ਅੱਗੇ ਦੇਖਣ ਦੇ ਚਾਹਵਾਨ ਨਹੀਂ ਹਨ ਜਾਂ ਉਨ੍ਹਾਂ ਨੂੰ ਹੋਰ ਕਿਤੇ ਭਰੋਸਾ ਨਹੀਂ ਹੈ। ਦੋਹਾਂ ਵਿੱਚ ਮੌਜੂਦ ਇਹ ਫਾਸਲਾ ਹੈ। ਦੋਹੇਂ ਸਮਝ ਨਹੀਂ ਪਾ ਰਹੇ ਅਤੇ ਨਾ ਹੀ ਸਮਝਾ ਪਾ ਰਹੇ ਨੇ।

ਹੋ ਸਕਦਾ ਹੈ, ਬੱਚੇ ਦਾ ਗਿਆਨ ਚਕਾਚੌਂਧ ਵਾਲਾ ਹੋਵੇ। ਉਸਨੂੰ ਪਤਾ ਨਾ ਚਲ ਰਿਹਾ ਹੋਵੇ ਕਿ ਸੱਚ ਅਤੇ ਅਸਲੀਅਤ ਤੇ ਦਿਖਾਵੇ ਵਿੱਚ ਕੀ ਫਰਕ ਹੁੰਦਾ ਹੈ। ਹੋ ਸਕਦਾ ਹੈ ਕਿ ਉਹ ਨਿਰਣੇ ਕਰਨ ਵਿੱਚ ਨਾਸਮਝ ਹੋਵੇ। ਪਰ ਹੱਲ ਤਾਂ ਸੰਵਾਦ ਵਿੱਚ ਹੈ। ਉਹ ਜੋ ਗਾਇਬ ਹੈ। ਇਸਦੇ ਨੌਜਵਾਨ 'ਤੇ, ਆਪਣੇ ਬੱਚੇ 'ਤੇ ਦੋਸ਼ ਨਾ ਲਾ ਕੇ, ਤੁਹਾਡੇ ਵੱਲੋਂ ਪਹਿਲ ਕਰਨੀ ਬਣਦੀ ਹੈ। ਉਸਨੂੰ ਸਹੀ ਰਾਹ ਤੁਸੀਂ ਹੀ ਦਿਖਾਉਣਾ ਹੈ, ਪਰ ਵਿਚਾਰ ਚਰਚਾ ਨਾਲ। ਜੇਕਰ ਮਾਂ-ਪਿਉ ਦੇਖਣ ਤਾਂ ਉਹ ਮਹਿਸੂਸ ਕਰਨਗੇ ਕਿ ਬੱਚਿਆਂ ਦਾ ਸਿਲੇਬਸ ਬਦਲ ਗਿਆ ਹੈ। ਜੋ ਅਸੀਂ ਅੱਜ ਤੋਂ ਤੀਹ ਸਾਲ ਪਹਿਲਾਂ ਪੜ੍ਹਿਆ ਸੀ, ਉਹ ਨਹੀਂ ਰਿਹਾ। ਗਿਆਨ ਦਾ ਘੇਰਾ ਵਧਿਆ ਹੈ। ਦਰਅਸਲ ਅਸੀਂ ਆਪਣੀ ਪ੍ਰੰਪਰਾਗਤ ਸੋਚ ਮੁਤਾਬਕ, ਆਪਣੇ ਵਿਧੀਵਤ ਸਕੂਲੀ / ਕਾਲਜ ਦੀ ਪੜ੍ਹਾਈ ਤੋਂ ਬਾਅਦ, ਪੜ੍ਹਣ ਨੂੰ ਵਾਧੂ ਜਾਂ ਫਾਲਤੂ ਸਮਝਦੇ ਹਾਂ। ਅਸੀਂ ਅਖਬਾਰਾਂ ਲਵਾ ਕੇ ਵੀ, ਸੂਚਨਾਵਾਂ ਹੀ ਲੈਂਦੇ ਹਾਂ, ਗਿਆਨ ਨਹੀਂ।

ਕਿੰਨੇ ਕੁ ਮਾਂ-ਪਿਉ ਨੇ, ਜੋ ਇਸ ਵਧ ਰਹੇ ਗਿਆਨ ਵਿੱਚ, ਆਪਣੇ ਆਪ ਨੂੰ, ਬੱਚਿਆਂ ਦੀ ਲੋੜ ਮੁਤਾਬਕ, ਉਨ੍ਹਾਂ ਦੀ ਪੜ੍ਹਾਈ ਅਤੇ ਉਸਦੇ ਕੈਰੀਅਰ ਨੂੰ ਸਾਹਮਣੇ ਰੱਖਕੇ, ਆਪਣੇ ਆਪ ਨੂੰ ਅਜੋਕੀ ਜਾਣਕਾਰੀ ਨਾਲ ਲੈਸ ਕਰਕੇ ਰੱਖਦੇ ਹਨ। ਸਮੇਂ ਦੇ ਹਾਣ ਦਾ ਬਣਾ ਕੇ ਰੱਖਦੇ ਹਨ ਜਾਂ ਮੌਕੇ ਮੁਤਾਬਕ ਉਨ੍ਹਾਂ ਸਾਰੇ ਸਰੋਤਾਂ ਅਤੇ ਸਾਧਨਾਂ ਨੂੰ ਵਰਤਦੇ ਨੇ, ਜਿੱਥੋਂ ਲੋੜੀਂਦੀ ਜਾਣਕਾਰੀ ਮਿਲ ਸਕਦੀ ਹੈ। ਉਹ ਚਾਹੇ ਉਸ ਵਿਸ਼ੇ ਦੇ ਮਾਹਿਰ ਹੋਣ ਜਾਂ ਵੱਖ-ਵੱਖ ਕੋਰਸਾਂ, ਸੰਸਥਾਵਾਂ ਸਬੰਧੀ ਵੈਬਸਾਈਟ। ਇੰਨ੍ਹਾਂ ਦੋਹਾਂ ਦੇ ਨਾਲ ਬੱਚੇ ਦੀ ਮਾਨਸਿਕਤਾ ਅਤੇ ਦਿਲਚਸਪੀ ਨੂੰ ਵੀ ਸਾਹਮਣੇ ਰੱਖਦੇ ਹੋਏ, ਉਸਨੂੰ ਬਣਦੀ ਥਾਂ ਦੇਣ ਦੀ ਲੋੜ ਹੈ।

ਇਸਤੋਂ ਇਲਾਵਾ, ਜੇਕਰ ਤੁਹਾਡੇ ਬੱਚੇ ਕੋਲ ਇਸ ਤਰ੍ਹਾਂ ਦੀ ਜਾਣਕਾਰੀ ਹੈ, ਤਾਂ ਉਸ ਤੋਂ ਵੀ ਇਸ ਬਾਰੇ ਜਾਨਣ ਦਾ ਕੀ ਹਰਜ ਹੈ। ਅਸੀਂ ਬੱਚਾ ਜਾਂ ਨਾਸਮਝ ਕਹਿ ਕੇ ਉਸ ਨੂੰ ਨਕਾਰ ਨਹੀਂ ਸਕਦੇ। ਉਸ ਨਾਲ ਬੈਠ ਕੇ ਗੱਲਬਾਤ ਕੀਤੀ ਜਾਵੇ। ਫਿਰ ਉਸ ਜਾਣਕਾਰੀ ਨੂੰ ਆਪਣੇ ਪੱਧਰ ਤੇ ਜਾਂ ਬੱਚੇ ਨੂੰ ਨਾਲ ਲੈ ਜਾ ਕੇ ਉਸ ਬਾਰੇ ਵਿਚਾਰਿਆ ਜਾ ਸਕਦਾ ਹੈ।

ਇਹ ਸਾਰੇ ਕਾਰਜ ਜਿੰਨ੍ਹੇ ਅਸਰਦਾਰ ਢੰਗ ਨਾਲ ਤੁਸੀਂ ਕਰ ਸਕਦੇ ਹੋ, ਉਹ ਕੋਈ ਹੋਰ ਨਹੀਂ ਕਰ ਸਕਦਾ। ਤੁਸੀਂ ਆਪਣੀ ਸੀਮਤ ਜਾਣਕਾਰੀ ਤਹਿਤ ਜਦੋਂ ਬੱਚੇ ਦੇ ਸਾਹਮਣੇ ਆਉਂਦੇ ਹੋ ਤਾਂ ਨੌਜਵਾਨ ਨੇ ਖਿੱਝਣਾ ਹੀ ਹੈ ਤੇ ਗੁੱਸੇ ਵੀ ਹੋਣਾ ਹੈ। ਬਹੁਤੇ ਨੌਜਵਾਨਾਂ ਦਾ ਇਹ ਮੱਤ ਹੈ ਕਿ ਮਾਂ ਪਿਉ ਸੁਣਦੇ ਨਹੀਂ, ਨਵੀਂ ਤਕਨਾਲੋਜੀ ਨੂੰ ਅਪਨਾਉਣ ਲਈ ਤਿਆਰ ਨਹੀਂ, ਅੜੀਅਲ ਨੇ ਤੇ ਆਪਣੀ ਹਰ ਗੱਲ ਮਨਵਾਉਣਾ ਚਾਹੁੰਦੇ ਨੇ। ਪੁਰਾਣੇ ਪ੍ਰੰਪਰਾਗਤ ਵਿਚਾਰਾਂ 'ਤੇ ਰਹਿਣਾ ਚਾਹੁੰਦੇ ਨੇ ਤੇ ਸਾਨੂੰ ਵੀ ਉਸੇ ਤੇ ਚੱਲਣ ਦਾ ਦਬਾਅ ਪਾਉਂਦੇ ਨੇ। ਤਕਨਾਲੋਜੀ ਦੇ ਵਿਕਾਸ ਨੂੰ ਚਾਹੇ ਆਪਾਂ ਜਿਸ ਨਜ਼ਰੀਏ ਤੋਂ ਮਰਜੀ ਦੇਖੀਏ-ਪਰਖੀਏ। ਉਸ ਦੇ ਫਾਇਦੇ-ਨੁਕਸਾਨ 'ਤੇ ਚਰਚਾ ਕਰੀਏ, ਪਰ ਤਕਨਾਲੋਜੀ ਦੇ ਇਸਤੇਮਾਲ ਨੇ ਮਨੁੱਖੀ ਜ਼ਿੰਦਗੀ ਦੇ ਨਵੇਂ ਪਸਾਰਾਂ ਨੂੰ ਉਜਾਗਰ ਤਾਂ ਕੀਤਾ ਹੈ। ਨਾਲੇ ਇਹ ਗੱਲ ਵੀ ਯਕੀਨੀ ਹੋਈ ਹੈ ਕਿ ਅਜੋਕੇ ਮਨੁੱਖ ਦਾ ਬੌਧਿਕ ਵਿਕਾਸ ਵੀ ਹੋਇਆ ਹੈ।

ਸਾਨੂੰ ਇਹ ਵੀ ਮੰਨਣਾ ਚਾਹੀਦਾ ਹੈ ਕਿ ਅੱਜ ਦਾ ਨੌਜਵਾਨ ਪਹਿਲਾਂ ਦੀ ਤੁਲਨਾ ਵਿੱਚ ਜਿਆਦਾ ਸਿਆਣਾ ਹੈ। ਦੁਨੀਆਂ ਦੇ ਮੇਲ-ਮਿਲਾਪ, ਚਾਹੇ ਟੀ.ਵੀ. ਤੇ ਚਾਹੇ ਇੰਟਰਨੈੱਟ ਜਾਂ ਹੋਰ ਸਾਧਨਾਂ ਨੇ, ਵਿਅਕਤੀ ਦੇ ਗਿਆਨ ਭੰਡਾਰ ਨੂੰ ਵਧਾਇਆ ਹੈ। ਜੇਕਰ ਬੱਚਾ ਸਿਆਣਾ ਹੋਇਆ ਹੈ ਤਾਂ ਇਸਨੂੰ ਜੀ ਆਇਆਂ ਕਹਿਣਾ ਚਾਹੀਦਾ ਹੈ, ਨਾ ਕਿ ਇਹ ਕਹੀਏ ਕਿ, 'ਤੂੰ ਬੜਾ ਸਿਆਣਾ ਹੋ ਗਿਆ। ਕਾਲਜ ਕੀ ਚਲਾ ਗਿਆ, ਚਾਰ ਕਿਤਾਬਾਂ ਕੀ ਪੜ੍ਹ ਲਈਆਂ। ਰਹਿਣ ਦੇ ਆਪਣੀ ਸਿਆਣਪ।' ਸਗੋਂ ਆਪਣੇ ਬੱਚੇ ਦੀ ਸਿਆਣਪ ਨਾਲ ਖ਼ੁਦ ਨੂੰ ਸਿਆਣਾ ਕਰਨ ਵਿੱਚ ਕੋਈ ਹਰਜ ਨਹੀਂ ਹੈ।

ਅਸੀਂ ਦੇਖਦੇ ਹਾਂ ਕਿ ਕਈ ਸੰਸਥਾਵਾਂ ਇਹ ਦਾਅਵੇ ਕਰਦੀਆਂ ਹਨ ਕਿ ਉਹ ਨੌਜਵਾਨਾਂ ਲਈ ਕੰਮ ਕਰਦੀਆਂ ਹਨ। ਸਾਨੂੰ ਆਪਣੇ ਸੋਚ ਅਤੇ ਕਾਰਜ ਵਿਧੀ ਦਰੁਸਤ ਕਰਨ ਦੀ ਲੋੜ ਹੈ ਤੇ ਅਸੀਂ ਕਹੀਏ ਕਿ ਅਸੀਂ ਨੌਜਵਾਨਾਂ ਨਾਲ ਕੰਮ ਕਰਦੇ ਹਾਂ। ਮਤਲਬ ਪ੍ਰੋਗਰਾਮ ਦੀ ਯੋਜਨਾ ਤੋਂ ਲੈ ਕੇ, ਉਸ ਕੰਮ ਨੂੰ ਸਿਰੇ ਚੜ੍ਹਾਉਣ ਤੱਕ, ਹਰ ਪੱਧਰ ਤੇ ਨੌਜਵਾਨਾਂ ਦੀ ਸਰਗਰਮ ਭੂਮਿਕਾ ਹੋਣੀ ਚਾਹੀਦੀ ਹੈ।

**98158-08506**

# ਯੋਗ-ਇੱਕ ਵਿਚਾਰਧਾਰਕ ਹਥਿਆਰ

ਡਾ. ਸੁਖਦੇਵ



ਅੱਜ-ਕੱਲ੍ਹ ਹਰ ਪਾਸੇ ਯੋਗ ਦੀ ਚਰਚਾ ਹੋ ਰਹੀ ਹੈ। ਟੈਲੀਵਿਜ਼ਨ ਦੇ ਕਈ ਚੈਨਲਾਂ ’ਤੇ ਇਹ ਨਿਯਮਤ ਰੂਪ ਵਿੱਚ ਚਲਦਾ ਹੈ। ਸਰਕਾਰੀ ਤੇ ਕਈ ਗੈਰ ਸਰਕਾਰੀ ਅਦਾਰੇ ਆਪਣੀਆਂ ਸੰਸਥਾਵਾਂ ਵਿੱਚ ਇਸ ਸਬੰਧੀ ਕਈ ਤਰ੍ਹਾਂ ਦੇ ਪ੍ਰੋਗਰਾਮ ਕਰਾਉਂਦੇ ਰਹਿੰਦੇ ਹਨ। ਸਿਹਤ ਲਈ ਯੋਗ ਆਸਣ, ਕਾਰੋਬਾਰ ਵਿੱਚ ਕਾਮਯਾਬੀ ਲਈ ਯੋਗ ਅਤੇ ਮਾਨਸਿਕ ਰੋਗਾਂ ਨੂੰ ਠੀਕ ਕਰਨ ਲਈ ਯੋਗ ਦਾ ਪ੍ਰਚਾਰ ਵੱਡੇ ਪੱਧਰ ’ਤੇ ਹੋ ਰਿਹਾ ਹੈ। ਯੋਗ ਨੂੰ ਸਮੂਹਕ ਕੈਂਪਾਂ ਤੋਂ ਇਲਾਵਾ ਸਰਕਾਰੀ ਸਕੂਲਾਂ ਅਤੇ ਹਥਿਆਰਬੰਦ ਬਲਾਂ, ਪੁਲਿਸ ਅਤੇ ਫੌਜ ਆਦਿ ਵਿੱਚ ਵੀ ਰੋਜ਼ਾਨਾ ਦੀ ਕਸਰਤ ਵਿੱਚ ਸ਼ਾਮਲ ਕੀਤਾ ਜਾ ਰਿਹਾ ਹੈ। ਕੌਮਾਂਤਰੀ ਯੋਗ ਦਿਵਸ ਵੀ ਮਨਾਇਆ ਜਾਣ ਲੱਗਾ ਹੈ। ਸਾਰੇ ਦੇਸ਼ ਵਿੱਚ ਯੋਗ ਦਿਵਸ ਮੌਕੇ, ਸਰਕਾਰੀ ਖਰਚ ’ਤੇ ਵੱਡੀ ਪੱਧਰ ’ਤੇ ਪ੍ਰੋਗਰਾਮ ਕਰਵਾਏ ਜਾਂਦੇ ਹਨ। ਯੋਗ ਦਾ ਪ੍ਰਚਾਰ ਬਹੁਤ ਵੱਡੇ ਦਵਾ ਕਾਰੋਬਾਰ ਵਿੱਚ ਸਹਾਈ ਹੋ ਰਿਹਾ ਹੈ। ਇਹ ਸਿਰਫ਼ ਸਿਹਤ ਸੇਵਾਵਾਂ ਅਤੇ ਵਪਾਰਕ ਕਾਰੋਬਾਰ ਤੱਕ ਹੀ ਸੀਮਤ ਨਹੀਂ, ਸਗੋਂ ਇੱਕ ਸ਼ਕਤਸ਼ਾਲੀ ਵਿਚਾਰਧਾਰਕ ਹਥਿਆਰ ਦੇ ਰੂਪ ਵਿੱਚ ਵਰਤਿਆ ਜਾ ਰਿਹਾ ਹੈ।

ਭਾਰਤੀ ਲੋਕ ਮਨਾਂ ਵਿੱਚ ਯੋਗ ਪ੍ਰਤੀ ਇੱਕ ਖਾਸ ਕਿਸਮ ਦਾ ਲਗਾਉ ਹੈ ਅਤੇ ਲਗਾਤਾਰ ਪ੍ਰਚਾਰ ਨਾਲ ਇਸ ਨੂੰ ਕਾਇਮ ਰੱਖਿਆ ਜਾ ਰਿਹਾ ਹੈ। ਪਿਛਲੇ ਕੁੱਝ ਸਾਲਾਂ ਤੋਂ ਯੋਗ ਦਾ ਪ੍ਰਚਾਰ ਸਿਖਰਾਂ ਛੋਹ ਰਿਹਾ ਹੈ। ਇਹ ਮਹਿਜ਼ ਇਤਫਾਕ ਨਹੀਂ ਹੈ ਸਗੋਂ ਸਾਡੇ ਦੇਸ਼ ਦੇ ਹਾਕਮਾਂ ਦੀ ਸੋਚੀ ਸਮਝੀ ਯੋਜਨਾ ਤਹਿਤ, ਸਰਮਾਏਦਾਰੀ ਦਾ ਵਿਚਾਰਧਾਰਕ ਦਬਦਬਾ ਕਾਇਮ ਰੱਖਣ ਦੀ ਕਾਰਵਾਈ ਹੈ। ਵਰਤਮਾਨ ਸਮਾਜਕ ਰਾਜਨੀਤਕ ਪ੍ਰਬੰਧ, ਲੋਕਾਂ ਦੀਆਂ ਬੁਨਿਆਦੀ ਸਮੱਸਿਆਵਾਂ ਹੱਲ ਕਰਨ ਵਿੱਚ ਬੁਰੀ ਤਰ੍ਹਾਂ ਨਾਕਾਮ ਸਿੱਧ ਹੋਇਆ ਹੈ। ਇਸ ਵਿੱਚ ਸਿਹਤ ਦੀ ਸਮੱਸਿਆ ਇੱਕ ਵੱਡੀ ਸਮੱਸਿਆ ਹੈ। ਲੋਕਾਂ ਦੀ ਸਿਹਤ ਵਿੱਚ ਸੁਧਾਰ ਦੇ ਬਹਾਨੇ ਉਹਨਾਂ ਦੇ ਗੁੱਸੇ ਨੂੰ ਹੋਰ ਪਾਸੇ ਮੋੜਨ ਵਿੱਚ ਵੀ ਯੋਗ ਦਾ ਪ੍ਰਚਾਰ ਮੱਦਦ ਕਰਦਾ ਹੈ।

‘ਯੋਗ ਕੀ ਹੈ ?’ ਇਸ ਦੇ ਕਈ ਪੱਖ ਹਨ। ਬਹੁਤੇ ਲੋਕਾਂ ਲਈ ‘ਯੋਗ’ ਸਰੀਰ ਨੂੰ ਤੰਦਰੁਸਤ ਰੱਖਣ ਲਈ ਵਿਸ਼ੇਸ ਕਿਸਮ ਦੀਆਂ ਕਿਰਿਆਵਾਂ ਜਾਂ ਕਸਰਤਾਂ ਹੀ ਹਨ। ਸਿਹਤ ਲਈ ਇਹਨਾਂ ਕਸਰਤਾਂ ਦਾ ਇੱਕ ਹੱਦ ਤੱਕ ਲਾਭਕਾਰੀ ਪ੍ਰਭਾਵ ਵੀ ਹੈ। ਪਰ ਫਾਇਦਾ ਇੰਨ੍ਹਾਂ ਜ਼ਿਆਦਾ ਵੀ ਨਹੀਂ ਕਿ ਇਸ ਨੂੰ ਅੱਜ ਦੇ ਵਿਗਿਆਨਕ ਯੁੱਗ ਵਿੱਚ ਹਾਸਲ ਕੀਤੀ ਜਾ ਚੁੱਕੀ ਸਿਹਤ ਵਿਗਿਆਨ ਸੰਬੰਧੀ ਜਾਣਕਾਰੀ ਦੇ ਬਰਾਬਰ ਜਾਂ ਉਸ ਤੋਂ ਵੀ ਉੱਤੇ ਐਲਾਨ ਦਿੱਤਾ ਜਾਏ। ਇਸ ਸਾਰੇ ਰੌਲੇ-ਰੱਪੇ ਵਿੱਚ ਯੋਗ ਦੇ ਨਾਂ ’ਤੇ ਇੱਕ ਖਾਸ ਕਿਸਮ ਦੀ ਵਿਚਾਰਧਾਰਾ ਦੇ ਪ੍ਰਚਾਰ ਨੂੰ ਸਮਝਣਾ ਮੁਸ਼ਕਲ ਹੋ ਜਾਂਦਾ ਹੈ। ਇੱਕ ਹੋਰ ਪੱਖ ਵੀ ਇਸ ਉਲਝਣ ਨੂੰ ਵਧਾਉਂਦਾ ਹੈ। ਰਵਾਇਤੀ ਤੌਰ ’ਤੇ ਵੀ ਯੋਗੀਆਂ ਜਾਂ ਯੋਗ ਅਭਿਆਸ ’ਚ ਲੱਗੇ ਮਹਾਂਪੁਰਸ਼ਾਂ ਦੀ ਸਾਡੇ ਸਮਾਜ ਵਿੱਚ ਕਦੇ ਆਦਰਯੋਗ ਥਾਂ ਰਹੀ ਹੈ। ਆਮ ਤੌਰ ’ਤੇ ਯੋਗੀਆਂ ਨੂੰ ਤਪੱਸਵੀਆਂ ਅਤੇ ਗ੍ਰਹਿ-ਤਿਆਗੀਆਂ ਦੀ ਸ਼੍ਰੇਣੀ ਵਿੱਚ ਗਿਣਿਆ ਜਾਂਦਾ ਰਿਹਾ ਹੈ।

ਹਰ ਇੱਕ ਦੌਰ ਦਾ ਭਾਰੀ ਸੱਭਿਆਚਾਰ, ਉਸ ਵੇਲੇ ਦੇ ਹਾਕਮਾਂ ਦਾ ਸੱਭਿਆਚਾਰ ਹੁੰਦਾ ਹੈ। ਇਹ ਵੀ ਸਹੀ ਹੈ ਕਿ ਹਰ ਇੱਕ ਦੌਰ ਵਿੱਚ ਉਸਦਾ ਵਿਰੋਧ ਵੀ ਮੌਜੂਦ ਹੁੰਦਾ ਹੈ। ਜਮਾਤੀ ਸਮਾਜਾਂ ਵਿੱਚ ਲੁੱਟ ਵਾਲੇ ਪ੍ਰਬੰਧ ਨੂੰ ਕਾਇਮ ਰੱਖਣ ਲਈ, ਰਾਜ ਪ੍ਰਬੰਧ ਨੂੰ ਇੱਕ ਡੰਡੇ ਦੇ ਤੌਰ ’ਤੇ ਵੀ ਇਸਤੇਮਾਲ ਕੀਤਾ ਜਾਂਦਾ ਹੈ। ਜਾਬਰ ਤਰੀਕਿਆਂ, ਤਾਕਤ ਜਾਂ ਬਲ ਦੀ ਅਹਿਮ ਭੂਮਿਕਾ ਰਹੀ ਹੈ। ਪਰ ਸਿਰਫ਼ ਤਾਕਤ ਦੀ ਵਰਤੋਂ ਨਾਲ ਸਾਰੇ ਲੋਕਾਂ ਨੂੰ ਦਬਾਇਆ ਨਹੀਂ ਜਾ ਸਕਦਾ। ਇਸ ਲਈ ਵਿਚਾਰਧਾਰਕ ਹਥਿਆਰ ਦੀ ਵੀ ਮਹੱਤਵਪੂਰਨ ਭੂਮਿਕਾ ਰਹੀ ਹੈ। ਸਾਰੀ ਦੁਨੀਆਂ ਵਿੱਚ ਲੰਮੇ ਜਗੀਰਦਾਰੀ ਦੌਰ ਵਿੱਚ, ਧਰਮ ਨੇ ਇਹ ਭੂਮਿਕਾ ਬਾਖੂਬੀ ਨਿਭਾਈ ਹੈ। ਪਰ ਸਰਮਾਏਦਾਰੀ ਦੇ ਆਉਣ ਨਾਲ ਵਿਚਾਰਧਾਰਕ ਤਰੀਕਿਆਂ ਦਾ ਮਹੱਤਵ ਬੇਹੱਦ ਵਧ ਗਿਆ। ਕਿਉਂਕਿ ਹੁਣ ਧਰਮ ਕੇਂਦਰ ਜਗੀਰੂ ਪ੍ਰਬੰਧ ਵਾਂਗ ਰਾਜਾ ਰੱਬ ਦਾ ਦੂਤ ਨਹੀਂ ਜਿਸ ਦੀ ਪੁਸ਼ਟੀ ਲਈ ਕਿਸੇ ਧਰਮ ਦੀ ਸਹਿਮਤੀ ਕਾਫੀ ਸੀ। ਹੁਣ ਅਜ਼ਾਦੀ, ਬਰਾਬਰੀ ਤੇ ਭਾਈਚਾਰੇ ਦੇ ਨਾਹਰੇ ਨਾਲ ਕਾਇਮ ਹੋਏ ਸਰਮਾਏਦਾਰੀ ਰਾਜ ਪ੍ਰਬੰਧਾਂ ਲਈ ਲੋਕਾਂ ਦੀ ਪ੍ਰਵਾਨਗੀ ਜ਼ਰੂਰੀ ਸੀ। ਲੋਕਾਂ ਦੀ ਸਹਿਮਤੀ ਤੋਂ ਬਿਨਾਂ ਰਾਜ ਪ੍ਰਬੰਧ ਵੈਧ ਨਹੀਂ ਸੀ ਹੋ ਸਕਦਾ। ਮਜ਼ਦੂਰ ਜਮਾਤ ਦੀ ਵਾਧੂ ਕਦਰ ਦੀ ਲੁੱਟ ਦੇ ਅਧਾਰ ’ਤੇ ਇਹ ਪ੍ਰਬੰਧ, ਮਨੁੱਖ ਜਾਤੀ ਦੇ ਇਤਿਹਾਸ ਦਾ ਸਭ ਤੋਂ ਵੱਧ ਲੁਟੇਰਾ ਪ੍ਰਬੰਧ ਹੋਣ ਦੇ ਬਾਵਜੂਦ ਸਰਮਾਏਦਾਰ ਲੋਕਾਂ ਦੀ ਸਹਿਮਤੀ ਲੈਣ ਦਾ ਪ੍ਰਪੰਚ ਕਰਦਾ ਹੈ। ਆਰਥਿਕ ਨਾ-ਬਰਾਬਰੀ ਦੇ ਦਬਾਅ ਦੇ ਨਾਲ, ਫੌਜ ਪੁਲਿਸ ਅਤੇ ਜੇਲ੍ਹਾਂ ਦਾ ਇੱਕ ਵਿਸ਼ਾਲ ਤਾਣਾ-ਬਾਣਾ, ਲੋਕਾਂ ’ਤੇ ਜ਼ਬਰ ਤੇ ਜ਼ੁਲਮ ਲਈ ਮੌਜੂਦ ਹੈ। ਫਿਰ ਵੀ ਪ੍ਰਚਾਰ-ਪ੍ਰਸਾਰ ਤੇ ਵਿਚਾਰਧਾਰਕ ਕਾਰਵਾਈਆਂ ਦੀ ਮੱਦਦ ਨਾਲ ਸਰਮਾਏਦਾਰੀ ਪ੍ਰਬੰਧ ਵੈਧਤਾ ਹਾਸਲ ਕਰਦਾ ਹੈ। ਸਰਮਾਏਦਾਰਾ ਪ੍ਰਬੰਧ ਦਾ ਸਭ ਤੋਂ ਸੁਰੱਖਿਅਤ ਕਿਲ੍ਹਾ, ਉਸ ਦਾ ਵਿਚਾਰਧਾਰਕ ਦਬਦਬਾ ਹੈ। ਇਸੇ ਵਿਚਾਰਧਾਰਕ ਸਰਗਰਮੀ ਦੇ ਅੰਗ ਦੇ ਤੌਰ ’ਤੇ ਵਰਤਮਾਨ ਸਮੇਂ ਵਿੱਚ ਹਾਕਮ ਜਮਾਤਾਂ ਦੀ ਸਰਪ੍ਰਸਤੀ ਵਿੱਚ ‘ਯੋਗ’ ਦੇ ਪ੍ਰਚਾਰ ਨੂੰ ਸਮਝਿਆ ਜਾ ਸਕਦਾ ਹੈ। ਯੋਗ ਦਾ ਪ੍ਰਚਾਰ ਭਾਰਤ ਦੇ ਅਤੀਤ ਦੀ ਮਹਿਮਾ ਦੀ ਮੁਹਿੰਮ ਦਾ ਹਿੱਸਾ ਹੈ। ਸਾਡੇ

ਅਤੀਤ ਵਿੱਚ ਬਹੁਤ ਕੁੱਝ ਸ਼ਾਨਦਾਰ ਹੈ। ਪਰ ਬਹੁਤ ਕੁੱਝ ਦਕਿਆਨੂਸੀ ਤੇ ਵੇਲਾ ਵਿਹਾ ਚੁੱਕਾ ਵੀ ਹੈ। ਇਤਿਹਾਸਕ ਤੌਰ 'ਤੇ ਸਾਨੂੰ ਇਸ ਦਾ ਅਲੋਚਨਾਤਮਕ ਤਰੀਕੇ ਨਾਲ ਅਧਿਐਨ ਕਰਨ ਦੀ ਜ਼ਰੂਰਤ ਹੈ।

ਅਤੀਤ ਵਿੱਚ ਸਾਡੇ ਵੱਡੇ ਯੋਗ ਬਾਰੇ ਕਿਵੇਂ ਸੋਚਦੇ ਸਨ, ਇੱਥੇ ਸੰਖੇਪ ਜਿਹੇ ਵੇਰਵੇ ਨਾਲ ਸਮਝਣ ਦਾ ਯਤਨ ਕਰਾਂਗੇ। ਮਹਾਨ ਵਿਦਵਾਨ ਰਾਹੁਲ ਸਾਂਕਰਤਾਇਨ ਅਨੁਸਾਰ ਯੋਗ ਦਾ ਵੇਦਾਂ ਵਿੱਚ ਜ਼ਿਕਰ ਨਹੀਂ ਮਿਲਦਾ, ਬਾਅਦ ਵਾਲੇ ਉਪਨਿਸ਼ਦਾਂ ਵਿੱਚ ਇਸ ਦਾ ਜ਼ਿਕਰ ਹੈ। ਭਾਗਵਤ ਗੀਤਾ ਵਿੱਚ ਇਸ ਦਾ ਜ਼ਿਕਰ ਹੈ। ਪਰ ਅਨੀਸ਼ਵਰਵਾਦੀ ਸਾਂਖ ਦਰਸ਼ਨ ਨੂੰ ਈਸ਼ਵਰਵਾਦੀ ਬਣਾ ਕੇ ਯੋਗ ਨਾਲ ਜੋੜਿਆ ਜਾਂਦਾ ਹੈ। ਗੀਤਾ ਵਿੱਚ ਲਿਖਿਆ ਹੈ 'ਮੂਰਖ ਹੀ ਸਾਂਖ ਤੋਂ ਯੋਗ ਨੂੰ ਵੱਖ ਦੱਸਦੇ ਹਨ।'

ਸਾਡੇ ਪੁਰਾਤਨ ਦਾਰਸ਼ਨਿਕ ਗ੍ਰੰਥਾਂ ਵਿੱਚ 'ਯੋਗ' ਸ਼ਬਦ ਦੀ ਵਰਤੋਂ ਕਈ ਜਗ੍ਹਾ ਹੋਈ ਹੈ। ਕੌਟਲਿਆ ਨੇ ਅਰਥਸ਼ਾਸਤਰ ਵਿੱਚ ਗਿਆਨ ਦੀਆਂ ਚਾਰ ਸ਼ਾਖਾਵਾਂ ਦਾ ਜ਼ਿਕਰ ਕੀਤਾ ਹੈ। ਇਹ ਹਨ ਅਨਵੀਕਸ਼ਕੀ, ਤ੍ਰਈ, ਵਾਰਤਾ ਤੇ ਦੰਡ ਨੀਤੀ। ਅਨਵੀਕਸ਼ਕੀ ਦਾ ਸਬੰਧ ਦਰਸ਼ਨ ਨਾਲ ਹੈ। ਪੁਰਾਣੇ ਸਮੇਂ ਵਿੱਚ ਤਰਕਸ਼ਾਸਤਰ ਲਈ ਅਨਵੀਕਸ਼ਕੀ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਸੀ। ਤ੍ਰਈ ਬ੍ਰਹਮਗਿਆਨ ਲਈ, ਖਾਸ ਕਰਕੇ ਵੇਦਾਂ ਲਈ ਵਰਤਿਆ ਜਾਂਦਾ ਹੈ। ਚੌਥਾ ਵੇਦ ਬਾਅਦ ਦੀ ਰਚਨਾ ਹੈ ਪਹਿਲਾਂ ਤਿੰਨ ਵੇਦਾਂ ਲਈ ਤ੍ਰਈ ਸ਼ਬਦ ਵਰਤਿਆ ਜਾਂਦਾ ਸੀ। ਕੌਟਲਿਆ ਦੇ ਅਨੁਸਾਰ ਮੰਨੂ ਦੇ ਪੈਰੋਕਾਰ ਗਿਆਨ ਦੀਆਂ ਤਿੰਨ ਸ਼ਾਖਾਵਾਂ ਤ੍ਰਈ, ਵਾਰਤਾ ਤੇ ਦੰਡ ਨੀਤੀ ਨੂੰ ਹੀ ਮੰਨਦੇ ਹਨ, ਕਿਉਂਕਿ ਮੰਨੂ ਦੇ ਪੈਰੋਕਾਰ ਦਰਸ਼ਨ ਨੂੰ ਤ੍ਰਈ ਦੇ ਅਧੀਨ ਰੱਖਦੇ ਹਨ। ਕੌਟਲਿਆ ਨੇ ਦਰਸ਼ਨ ਨੂੰ ਤ੍ਰਈ ਜਾਂ ਬ੍ਰਹਮਗਿਆਨ ਤੋਂ ਵੱਖ ਰੱਖਿਆ। ਉਹ ਦਰਸ਼ਨ ਨੂੰ ਅਨੀਸ਼ਵਰਵਾਦੀ ਜਾਂ ਤਰਕਸ਼ਾਸਤਰ ਦੇ ਰੂਪ ਵਿੱਚ ਮਾਨਤਾ ਦਿੰਦੇ ਸਨ। ਪੂਰੀ ਤਰ੍ਹਾਂ ਦਰਸ਼ਨ ਨੂੰ ਗਿਆਨ ਦੀ ਇੱਕ ਵੱਖਰੀ ਸ਼ਾਖਾ ਦੇ ਰੂਪ ਵਿੱਚ ਮਾਨਤਾ ਦੇਣੀ ਕੌਟਲਿਆ ਦੀ ਵਿਦਵਤਾ ਦਾ ਸਬੂਤ ਹੈ। ਮੰਨੂ ਦੇ ਪੈਰੋਕਾਰ ਬੁੱਧੀਸੰਗਤ ਵਿਚਾਰਾਂ ਨੂੰ ਦਰਸ਼ਨ ਦੇ ਅਧੀਨ ਕਰਦੇ ਸਨ। ਕੌਟਲਿਆ ਧਰਮ ਗ੍ਰੰਥਾਂ ਦੇ ਅਧਿਐਨ ਦੇ ਵਿਰੋਧੀ ਨਹੀਂ ਸਨ। ਪਰ ਦਰਸ਼ਨ ਦੇ ਅਧਿਐਨ ਨੂੰ ਹਾਕਮ ਜਮਾਤਾਂ ਅਤੇ ਖਾਸ ਕਰਕੇ ਰਾਜੇ ਅਤੇ ਰਾਜਕੁਮਾਰਾਂ ਲਈ ਜ਼ਰੂਰੀ ਸਮਝਦੇ ਸਨ। ਹਾਕਮ ਜਮਾਤਾਂ ਦਾ ਬੇਹੱਦ ਸਮਝਦਾਰ ਬੁਲਾਰਾ ਹੋਣ ਕਰਕੇ ਕੌਟਲਿਆ ਨੇ ਇੱਕ ਪਾਸੇ ਰਾਜਿਆਂ ਲਈ ਤਰਕਸੰਗਤ ਦ੍ਰਿਸ਼ਟੀਕੋਣ ਦੇ ਮਾਹਰ ਹੋਣ ਦੀ ਵਕਾਲਤ ਕੀਤੀ, ਦੂਜੇ ਪਾਸੇ ਆਮ ਲੋਕਾਂ ਵਿੱਚ ਅੰਧ-ਵਿਸ਼ਵਾਸ ਫੈਲਾਈ ਰੱਖਣ ਦੇ ਮਹੱਤਵ 'ਤੇ ਵੀ ਜ਼ੋਰ ਦਿੱਤਾ। 'ਅਨਵੀਕਸ਼ਕੀ' ਸਬੰਧੀ ਕੌਟਲਿਆ ਦੇ ਇੱਕ ਸੰਸਕ੍ਰਿਤ ਸਲੋਕ ਦਾ ਅਨੁਵਾਦ ਹੈ 'ਅਨਵੀਕਸ਼ਕੀ ਸਾਰੀਆਂ ਵਿੱਦਿਆਵਾਂ ਵਿੱਚ ਦੀਪਕ ਸਮਾਨ ਹੈ, ਸਾਰੀਆਂ ਸਰਗਰਮੀਆਂ ਦੀ ਪ੍ਰੇਰਕ ਸ਼ਕਤੀ ਹੈ ਅਤੇ ਸਾਰੇ ਸਦਗੁਣਾਂ ਦੀ ਖਾਣ ਹੈ।' ਕੌਟਲਿਆ ਨੇ ਜਿਹੜੇ ਦਰਸ਼ਨਾਂ ਨੂੰ ਅਨਵੀਕਸ਼ਕੀ ਦੀ ਸੂਚੀ ਵਿੱਚ ਰੱਖਿਆ, 'ਯੋਗ' ਉਹਨਾਂ ਵਿੱਚੋਂ ਇੱਕ ਹੈ। ਦੂਜੇ ਦੋ ਦਰਸ਼ਨ ਸਾਂਖ ਅਤੇ ਲੋਕਾਇਤ ਸਨ। ਅਜੋਕੇ ਸਮੇਂ ਵਿੱਚ ਜਿਸ 'ਯੋਗ' ਦਰਸ਼ਨ ਬਾਰੇ ਅਸੀਂ ਜਾਣਦੇ ਹਾਂ, ਕੌਟਲਿਆ ਦਾ ਦੱਸਿਆ ਯੋਗ ਉਸ ਤੋਂ ਵੱਖਰਾ ਹੈ। ਬਹੁਤ ਸਾਰੇ ਅਧਿਐਨਾਂ ਨਾਲ ਇਹ ਸਾਬਤ ਹੋ ਚੁੱਕਾ ਹੈ ਕਿ ਕੌਟਲਿਆ ਦਾ 'ਯੋਗ', ਅਨੀਸ਼ਵਰਵਾਦੀ ਯਾਨੀ ਕਿ ਰੱਬ ਦੀ ਹੋਂਦ ਨੂੰ ਨਾ ਮੰਨਣ ਵਾਲੇ ਪਦਾਰਥਵਾਦੀ ਦਰਸ਼ਨ 'ਨਿਆਏ ਵੈਸ਼ੇਸ਼ਿਕ' ਦਾ ਪੁਰਾਣਾ ਨਾਂ ਹੈ। ਮਗਰਲੇ ਸਮੇਂ ਵਿੱਚ ਲੋਕਾਇਤ ਤੋਂ ਬਿਨਾਂ ਬਾਕੀ ਸਾਰੇ ਦਰਸ਼ਨਾਂ ਵਿੱਚ ਧਰਮ ਅਧਿਕਾਰੀਆਂ ਤੇ ਹਾਕਮਾਂ ਦੇ ਦਬਾਅ ਵਿੱਚ ਤਬਦੀਲੀਆਂ ਕੀਤੀਆਂ ਗਈਆਂ। ਲੋਕਾਇਤਾਂ ਦੀ ਦ੍ਰਿੜਤਾ ਦੀ ਸਜ਼ਾ ਇਹ ਦਿੱਤੀ ਗਈ ਕਿ ਉਹਨਾਂ ਦੇ ਸਾਰੇ ਗ੍ਰੰਥ ਤਬਾਅ ਕਰ ਦਿੱਤੇ ਗਏ। ਵਿਚਾਰਵਾਦੀਆਂ ਤੇ ਧਰਮਗ੍ਰੰਥਾਂ ਵੱਲੋਂ ਕੀਤੀ ਗਈ ਨਿੰਦਿਆ ਤੋਂ ਹੀ ਲੋਕਾਇਤ ਦਰਸ਼ਨ ਬਾਰੇ ਜਾਣਕਾਰੀ ਇਕੱਠੀ ਹੋ ਸਕੀ ਹੈ। ਲੋਕਾਇਤ, ਸਾਂਖ ਅਤੇ ਨਿਆਏ ਵੈਸ਼ੇਸ਼ਿਕ ਦਰਸ਼ਨ (ਜਿਸ ਲਈ ਕੌਟਲਿਆ ਨੇ ਉਸ ਦਾ ਪੁਰਾਣਾ ਨਾਂ 'ਯੋਗ' ਵਰਤਿਆ ਹੈ) ਪਦਾਰਥਵਾਦੀ ਦਰਸ਼ਨ ਸਨ।

ਇਸ ਤੋਂ ਬਿਨਾਂ ਬੌਧ ਦਾਰਸ਼ਨਿਕ ਦੌਰ ਦੀ ਚੜ੍ਹਤ ਵੇਲੇ 'ਯੋਗ' ਦਾ ਜ਼ਿਕਰ ਵੱਖਰੇ ਅਰਥਾਂ ਵਿੱਚ ਨਜ਼ਰ ਆਉਂਦਾ ਹੈ। ਭਾਰਤ ਵਿੱਚ ਵਿਚਾਰਵਾਦੀ ਦਰਸ਼ਨ ਦੇ ਵਿਕਾਸ ਵਿੱਚ, ਮਹਾਯਾਨ ਬੌਧ ਦਰਸ਼ਨ ਦੀ ਬਹੁਤ ਵੱਡੀ ਭੂਮਿਕਾ ਰਹੀ ਹੈ। ਇਸ ਨੇ ਵਿਚਾਰਵਾਦ ਨੂੰ ਠੋਸ ਵਿਚਾਰਧਾਰਕ ਅਧਾਰ ਮੁਹੱਈਆ ਕਰਾਇਆ। ਇਸ ਦੀਆਂ ਦੋ ਮੁੱਖ ਸ਼ਾਖਾਵਾਂ ਸ਼ੂਨਯਵਾਦ ਅਤੇ ਵਿਗਿਆਨਵਾਦ ਹਨ। ਵਿਗਿਆਨ ਸ਼ਬਦ ਉਸ ਸਮੇਂ ਵਿਚਾਰ ਲਈ ਵਰਤਿਆ ਜਾਂਦਾ ਸੀ। ਵਿਗਿਆਨਵਾਦ ਦਾ ਦੂਜਾ ਨਾਂ ਯੋਗਾਚਾਰ ਦਰਸ਼ਨ ਵੀ ਹੈ। ਯੋਗਾਚਾਰ ਦਾ ਸ਼ਾਬਦਿਕ ਅਰਥ ਹੈ ਯੋਗ ਦਾ ਅਭਿਆਸ ਕਰਨਾ। ਉਹ ਰਹੱਸਮਈ ਸਮਾਧੀ ਅਤੇ ਧਿਆਨ ਧਰਨ ਦੀ ਕਿਰਿਆ ਨਾਲ, ਬਾਹਰੀ ਜਗਤ ਤੋਂ ਮਨੋ ਜਗਤ ਵੱਲ ਚੇਤਨਾ ਨੂੰ ਮੋੜਨ ਦਾ ਅਭਿਆਸ ਕਰਨ 'ਤੇ ਜ਼ੋਰ ਦਿੰਦੇ ਸਨ। ਉਹਨਾਂ ਅਨੁਸਾਰ ਮਨ ਜਾਂ ਵਿਚਾਰ ਹੀ ਯਥਾਰਥ ਯਾਨੀ ਕਿ ਸੱਚ ਹੈ। ਮਨ ਜਾਂ ਵਿਚਾਰ ਤੋਂ ਬਾਹਰ ਮੌਜੂਦ ਸੰਸਾਰ ਦੀ ਹੋਂਦ ਨੂੰ ਪੂਰੀ ਤਰਾਂ ਨਕਾਰਦੇ ਸਨ। 'ਯੋਗ' ਦੀ ਵਰਤੋਂ ਪਦਾਰਥਵਾਦੀ ਅਤੇ ਵਿਚਾਰਵਾਦੀ ਦੋਹਾਂ ਤਰਾਂ ਦੇ ਚਿੰਤਨ ਵਿੱਚ ਵੱਖਰੇ-ਵੱਖਰੇ ਅਰਥਾਂ ਵਿੱਚ ਕੀਤੀ ਗਈ ਹੈ। ਵਿਚਾਰਵਾਦੀਆਂ ਦੀ ਧਿਆਨ ਜਾਂ ਸਮਾਧੀ ਦੇ ਰੂਪ ਵਿੱਚ ਸਥਾਪਤ ਕੀਤੀ ਗਈ ਧਾਰਨਾ, ਯੋਗ ਸਬੰਧੀ ਅੱਜ ਦੇ ਸਮੇਂ ਵਿੱਚ ਵੀ ਸਾਫ਼ ਨਜ਼ਰ ਆਉਂਦੀ ਹੈ। ਅਸੀਂ ਵੇਖਿਆ ਕਿ ਪ੍ਰਮਾਣੂ ਸਿਧਾਂਤ ਵਾਲੇ ਪਦਾਰਥਵਾਦੀ ਦਰਸ਼ਨ 'ਨਿਆਏ ਵੈਸ਼ੇਸ਼ਿਕ' ਦਰਸ਼ਨ ਦਾ ਪੁਰਾਣਾ ਨਾਂ 'ਯੋਗ' ਦਰਸ਼ਨ ਹੈ, ਦੂਜੇ ਪਾਸੇ ਮਹਾਯਾਨ ਬੌਧ ਦਰਸ਼ਨ ਦੀ ਇੱਕ ਮੁੱਖ ਸ਼ਾਖਾ ਜੋ ਕਿ ਵਿਚਾਰਵਾਦ ਦੀ ਮਜ਼ਬੂਤ

ਧਿਰ ਦੇ ਤੌਰ 'ਤੇ ਉੱਭਰਦੀ ਹੈ, ਉਸ ਦਾ ਨਾਂ ਵੀ ਯੋਗਾਚਾਰ ਦਰਸ਼ਨ ਹੈ। ਇਸ ਲਈ ਯੋਗ ਦਾ ਸਵਾਲ ਗੰਭੀਰ ਅਧਿਐਨ ਦੀ ਮੰਗ ਕਰਦਾ ਹੈ।

ਵਰਤਮਾਨ ਸਮੇਂ ਵਿੱਚ ਜਿਸ ਯੋਗ ਦੀ ਚਰਚਾ ਹੈ, ਉਸ ਦਾ ਸਬੰਧ ਪਤੰਜਲੀ ਦੇ ਯੋਗ ਸੂਤਰ ਨਾਲ ਜੋੜਿਆ ਜਾਂਦਾ ਹੈ। ਪਤੰਜਲੀ ਪੁਰਾਤਨ ਸਮੇਂ ਵਿੱਚ ਇੱਕ ਵੱਡੇ ਵਿਦਵਾਨ ਹੋਏ ਹਨ। ਦੇਵੀ ਪ੍ਰਸਾਦ ਚਟੋਪਾਧਿਆਏ ਅਨੁਸਾਰ ਪਤੰਜਲੀ ਯੋਗ ਸੂਤਰ ਦੇ ਮੌਲਿਕ ਲੇਖਕ ਹੋਣ ਦੀ ਥਾਂ ਉਸ ਦੇ ਸੰਪਾਦਕ ਸਨ। ਰਾਹੁਲ ਸਾਂਕਰਤਾਇਨ ਵੀ ਲਿਖਦੇ ਹਨ ਕਿ ਪਤੰਜਲੀ ਨੇ ਯੋਗ ਸੂਤਰ ਦੇ ਹਰੇਕ ਅਧਿਆਏ ਦੇ ਅੰਤ ਵਿੱਚ ਲਿਖਿਆ ਹੈ ਕਿ ਇਹ 'ਸਾਂਖ' ਦੇ ਅਨੁਸਾਰ 'ਯੋਗ' ਦੀਆਂ ਵਿਧੀਆਂ ਦਾ ਲੇਖਾ ਜੋਖਾ ਹੈ। ਪਰ ਇੱਥੇ ਦਿਲਚਸਪ ਗੱਲ ਇਹ ਹੈ ਕਿ ਸਾਂਖ ਦਰਸ਼ਨ ਜੋ ਰੱਬ ਦੀ ਹੋਂਦ ਨੂੰ ਨਾ ਮੰਨਣ ਵਾਲਾ ਪਦਾਰਥਵਾਦੀ ਦਰਸ਼ਨ ਹੈ, ਪਤੰਜਲੀ ਉਸ ਦਾ ਸਬੰਧ ਆਪਣੇ ਈਸ਼ਵਰਵਾਦੀ ਦਰਸ਼ਨ ਨਾਲ ਜੋੜਦੇ ਹਨ। ਕਈ ਵਿਦਵਾਨਾਂ ਨੇ ਯੋਗ ਨੂੰ ਈਸ਼ਵਰਵਾਦੀ ਸਾਂਖ ਦਾ ਨਾਂ ਵੀ ਦਿੱਤਾ ਹੈ। ਪਤੰਜਲੀ ਦੇ ਯੋਗ ਦਰਸ਼ਨ ਅਤੇ ਯੋਗ ਦੀਆਂ ਸਰੀਰਕ ਕਿਰਿਆਵਾਂ ਵਿੱਚ ਸਾਂਖ ਦਰਸ਼ਨ ਦੀ ਛਾਪ ਬੜੀ ਸਪੱਸ਼ਟ ਨਜ਼ਰ ਆਉਂਦੀ ਹੈ। ਪਰ ਉਸ ਵਿੱਚ ਵਰਣਿਤ ਈਸ਼ਵਰ ਦੀ ਧਾਰਨਾ ਦਾ ਸਾਂਖ ਦੇ ਸਿਧਾਂਤਾਂ ਨਾਲ ਬੁੱਧੀਸੰਗਤ ਤਾਲਮੇਲ ਨਹੀਂ ਬਣਦਾ। ਈਸ਼ਵਰ ਧੱਕੇ ਨਾਲ ਸਾਂਖ ਦਰਸ਼ਨ 'ਤੇ ਥੋਪਿਆ ਨਜ਼ਰ ਆਉਂਦਾ ਹੈ। ਜਾਬਰ ਜਗੀਰੂ ਸਮਾਜ ਵਿੱਚ, ਹਾਕਮਾਂ ਅਤੇ ਧਰਮ-ਅਧਿਕਾਰੀਆਂ ਦੇ ਦਬਾਅ ਦਾ ਅਸਰ ਨਜ਼ਰਅੰਦਾਜ਼ ਕਰਕੇ, ਪੁਰਾਤਨ ਸਮੇਂ ਵਿੱਚ ਗਿਆਨ-ਵਿਗਿਆਨ ਦੇ ਹਰੇਕ ਖੇਤਰ ਵਿੱਚ ਹੋਏ ਸ਼ਾਨਦਾਰ ਕੰਮ ਦੇ ਅਸਲ ਸੱਚ ਤੱਕ ਪਹੁੰਚਣਾ ਮੁਸ਼ਕਲ ਹੈ।

ਵੱਖ-ਵੱਖ ਇਤਿਹਾਸਕ ਦੌਰਾਂ ਵਿੱਚ ਯੋਗ ਦੇ ਹਾਕਮਾਂ ਲਈ ਅਤੇ ਆਮ ਲੋਕਾਂ ਲਈ, ਵੱਖਰੇ ਅਰਥ ਰਹੇ ਹਨ। ਮੁੱਢਲੇ ਆਦਿਮ ਕਬਾਇਲੀ ਸਮਾਜ ਤੋਂ ਲੈ ਕੇ ਅੱਜ ਦੇ ਸਾਮਰਾਜਵਾਦੀ ਸਰਮਾਏਦਾਰੀ ਦੇ ਯੁੱਗ ਤੱਕ ਯੋਗ ਦੇ ਅਰਥਾਂ ਅਤੇ ਇਸ ਦੀ ਵਰਤੋਂ ਵਿੱਚ ਤਬਦੀਲੀ ਦਾ ਪੂਰਾ ਇਤਿਹਾਸ ਹੈ। ਕੋਈ ਵੀ ਚੀਜ਼ ਤਬਦੀਲੀ ਦੇ ਨੇਮਾਂ ਤੋਂ ਸੁਤੰਤਰ ਨਹੀਂ ਹੁੰਦੀ। ਮੁੱਢ ਕਦੀਮੀ ਸਾਮਵਾਦੀ ਸਮਾਜ ਆਪਣੇ ਮੁੱਢਲੇ ਦੌਰ ਵਿੱਚ ਟੋਟਮ ਅਤੇ ਜਾਦੂ ਦੀਆਂ ਕਿਰਿਆਵਾਂ ਵਿੱਚੋਂ ਗੁਜ਼ਰਦਾ ਹੋਇਆ ਧਰਮ ਤੇ ਦਰਸ਼ਨ ਦੀ ਮੰਜ਼ਲ ਤੱਕ ਪਹੁੰਚਦਾ ਹੈ। ਧਰਮ ਤੇ ਦਰਸ਼ਨ ਦਾ ਜਨਮ ਸਮਾਜ ਦੇ ਜਮਾਤਾਂ ਵਿੱਚ ਵੰਡੇ ਜਾਣ 'ਤੇ ਹੀ ਸੰਭਵ ਹੋਇਆ। ਜਾਦੂ ਦੀਆਂ ਕਿਰਿਆਵਾਂ ਵਿੱਚ ਆਦਿਮ ਮਨੁੱਖ ਕੁਦਰਤ ਦਾ ਮੁਕਾਬਲਾ ਕਰਨ ਲਈ ਆਪਣੇ ਆਪ ਨੂੰ ਮਜ਼ਬੂਤ ਕਰਦਾ ਸੀ ਅਤੇ ਨਾਲ ਹੀ ਕੁਦਰਤ ਨੂੰ ਆਦੇਸ਼ ਵੀ ਦਿੰਦਾ ਸੀ। ਬਾਅਦ ਦੇ ਸਮੇਂ ਵਿੱਚ ਵਿਕਸਿਤ ਹੋਈਆਂ ਯੋਗ ਦੀਆਂ ਕਸਰਤਾਂ ਦੀਆਂ ਮੂਲ ਜੜ੍ਹਾਂ ਇਹਨਾਂ ਕਿਰਿਆਵਾਂ ਵਿੱਚ ਲੱਭੀਆਂ ਜਾ ਸਕਦੀਆ ਹਨ। ਅੱਗੇ ਜਾ ਕੇ ਸਾਂਖ ਵਰਗੇ ਪਦਾਰਥਵਾਦੀ ਦਰਸ਼ਨ ਦਾ ਪ੍ਰਕਿਰਤੀ (ਪ੍ਰਧਾਨ) ਅਤੇ ਪੁਰਸ਼ ਦਾ ਸਿਧਾਂਤ, ਇਸ ਦਾ ਵਿਚਾਰਧਾਰਕ ਅਧਾਰ ਬਣਿਆ। ਦਰਸ਼ਨ ਦੇ ਇਤਿਹਾਸ 'ਤੇ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਭਾਵੇਂ ਦਰਸ਼ਨ ਦਾ ਸਾਰਾ ਇਤਿਹਾਸ ਪਦਾਰਥਵਾਦ ਅਤੇ ਵਿਚਾਰਵਾਦ ਵਿੱਚ ਸੰਘਰਸ਼ ਦਾ ਇਤਿਹਾਸ ਹੈ ਪਰ ਮੁੱਢਲੇ ਦੌਰ ਵਿੱਚ ਪਦਾਰਥਵਾਦੀ ਧਾਰਾ ਭਾਰੂ ਨਜ਼ਰ ਆਉਂਦੀ ਹੈ। 'ਅਨੁਭਵ ਹੀ ਸੱਚ ਜਾਨਣ ਦਾ ਸਹੀ ਮਾਰਗ ਹੈ'- ਇਹ ਧਾਰਨਾ ਸ਼ੁਰੂਆਤੀ ਦੌਰ ਵਿੱਚ ਭਾਰੂ ਸੀ। ਜਿਵੇਂ-ਜਿਵੇਂ ਜਮਾਤੀ ਸਮਾਜ ਦੇ ਵਿਕਾਸ ਨਾਲ ਵਿਚਾਰਵਾਦ ਜੋਰ ਫੜਨ ਲੱਗਾ ਤਾਂ ਇਹ ਵਿਚਾਰ ਆਇਆ ਕਿ ਗਿਆਨ-ਇੰਦਰੀਆਂ ਦੁਆਰਾ ਹਾਸਲ ਅਨੁਭਵ ਗਲਤ ਜਾਂ ਭੁਲੇਖਾ ਪਾਊ ਹੋ ਸਕਦਾ ਹੈ। ਗਿਆਨ ਹੀ ਸੱਚ ਤੱਕ ਪਹੁੰਚਣ ਦਾ ਸਹੀ ਰਸਤਾ ਹੈ। ਉਹਨਾਂ ਦੇ ਗਿਆਨ ਦਾ ਮਤਲਬ ਸੀ ਕਿ ਦਿਖਾਈ ਦਿੰਦਾ ਸੰਸਾਰ ਝੂਠਾ ਹੈ, ਜਿਸ ਨੇ ਇਹ ਗਿਆਨ ਹਾਸਲ ਕਰ ਲਿਆ ਉਸ ਨੇ ਸੱਚ ਪਾ ਲਿਆ। ਵਿਚਾਰ ਜਾਂ ਪਰਮ ਵਿਚਾਰ ਹੀ ਅੰਤਮ ਸੱਚ ਹੈ। ਏਹੋ ਹੀ ਬ੍ਰਹਮ ਗਿਆਨ ਹੈ। ਪਰ ਜਾਗੀਰਦਾਰੀ ਤੱਕ ਪਹੁੰਚਦਿਆਂ ਇਹ ਵੀ ਕਾਫੀ ਨਾ ਰਿਹਾ। ਜਗੀਰਦਾਰੀ ਪ੍ਰਬੰਧ ਆਮ ਲੁੱਟੇ-ਪੁੱਟੇ ਜਾਂਦੇ ਲੋਕਾਂ ਦੇ ਪੂਰਨ ਸਮਰਪਣ ਦੀ ਮੰਗ ਕਰਦਾ ਸੀ। ਵਿਚਾਰਵਾਦੀ ਚਿੰਤਕਾਂ ਨੇ ਕਿਹਾ ਕਿ ਅਨੁਭਵ ਦੇ ਮਾਰਗ ਵਾਂਗ ਗਿਆਨ ਦਾ ਮਾਰਗ ਵੀ ਗਲਤ ਸੂਚਨਾ ਦੇ ਸਕਦਾ ਹੈ, ਭੁਲੇਖਾ ਪਾਊ ਹੋ ਸਕਦਾ ਹੈ। ਇਸ ਲਈ ਧਿਆਨ ਜਾਂ ਅੰਤਰਮੁਖੀ ਸਮਾਧੀ ਹੀ ਸੱਚ ਤੱਕ ਪਹੁੰਚਣ ਦਾ ਮਾਰਗ ਹੈ। ਪੂਰਨ ਸਮਰਪਣ ਅਤੇ ਭਗਤੀ ਦੇ ਸਿਧਾਂਤ ਤਹਿਤ ਦਰਸ਼ਨ ਧਰਮ ਦੇ ਅਧੀਨ ਹੋ ਗਿਆ। ਇਸ ਤੋਂ ਬਾਅਦ ਹਰ ਤਰ੍ਹਾਂ ਦੇ ਤਰਕਸੰਗਤ ਸਿਧਾਂਤਾਂ ਨੂੰ ਵੀ ਧਰਮ ਦੀ ਪ੍ਰਵਾਨਗੀ ਦੀ ਲੋੜ ਪੈਣ ਲੱਗੀ।

ਅੱਜ ਅਸੀਂ ਸਰਮਾਏਦਾਰੀ ਦੌਰ ਵਿੱਚ ਰਹਿ ਰਹੇ ਹਾਂ। ਇਹ ਆਪਣੇ ਬਚਪਨ ਅਤੇ ਜਵਾਨੀ ਦੇ ਦੌਰ ਨੂੰ ਪਾਰ ਕਰਕੇ ਬੁਢਾਪੇ ਦੀ ਅਵਸਥਾ ਵਿੱਚ ਆ ਗਿਆ ਹੈ। ਜਗੀਰਦਾਰੀ ਪ੍ਰਬੰਧ ਨੂੰ ਖਤਮ ਕਰਕੇ ਇਤਿਹਾਸ ਵਿੱਚ ਅਗਾਂਹਵਧੂ ਭੂਮਿਕਾ ਨਿਭਾਉਣ ਵਾਲਾ ਇਹ ਪ੍ਰਬੰਧ, ਅੱਜ ਪਰਜੀਵੀ ਅਤੇ ਮਨੁੱਖ ਵਿਰੋਧੀ ਸੱਭਿਆਚਾਰ ਦਾ ਵਾਹਕ ਬਣ ਗਿਆ ਹੈ। ਖਾਸ ਕਰਕੇ ਪਿਛਲੀ ਸਦੀ ਦੇ ਆਖਰੀ ਦਹਾਕਿਆਂ ਤੋਂ ਸ਼ੁਰੂ ਹੋਏ ਨਵ-ਉਦਾਰੀਕਰਨ ਦੇ ਇਸ ਦੌਰ ਵਿੱਚ ਜੀਵਨ ਦੇ ਹਰ ਖੇਤਰ ਵਿੱਚ ਜਮਹੂਰੀਅਤ ਸੁੰਗੜ ਰਹੀ ਹੈ, ਸੱਜੇਪੱਖੀ ਫਾਸ਼ੀਵਾਦੀ ਰੁਝਾਨ ਜੋਰ ਫੜ ਰਹੇ ਹਨ। ਭਾਰਤ ਵਿੱਚ ਹਿੰਦੂਤਵ ਦੇ ਏਜੰਡੇ ਤਹਿਤ ਅੰਧ ਕੌਮਵਾਦੀ ਜਨੂੰਨ ਫੈਲਾਇਆ ਜਾ ਰਿਹਾ ਹੈ। ਇਤਿਹਾਸ, ਦਰਸ਼ਨ, ਕਲਾ, ਸਾਹਿਤ ਅਤੇ ਗਿਆਨ-ਵਿਗਿਆਨ ਦੇ ਹਰੇਕ ਖੇਤਰ ਵਿੱਚ ਅਜ਼ਾਦ ਤੇ ਸੁਤੰਤਰ ਚਿੰਤਨ ਦਾ ਖਾਤਮਾ ਕਰਕੇ ਫਾਸ਼ੀਵਾਦੀ ਪ੍ਰਯੋਗ ਕੀਤੇ ਜਾ ਰਹੇ ਹਨ। ਸਰਮਾਏਦਾਰਾ ਸੰਕਟ ਦੇ ਇਸ ਗੰਭੀਰ ਦੌਰ ਵਿੱਚ ਬੁਰਜੂਆ ਵਿਚਾਰਧਾਰਕ ਦਬਦਬਾ ਕਾਇਮ ਰੱਖਣ ਲਈ, ਧਾਰਮਿਕ ਜਾਤੀਵਾਦੀ ਤੇ ਕੌਮਵਾਦੀ ਵਿਚਾਰਾਂ ਨੂੰ ਹਵਾ ਦੇ ਕੇ,

ਲੋਕਾਂ ਵਿੱਚ ਮੌਜੂਦ ਹੱਕ, ਸੱਚ, ਅਜ਼ਾਦੀ ਤੇ ਨਿਆਂ ਲਈ ਲੜਨ ਵਾਲੀਆਂ ਪਹਿਲਕਦਮੀਆਂ ਦਾ ਰਸਤਾ ਰੋਕਿਆ ਜਾ ਰਿਹਾ ਹੈ। ਇਸ ਫਾਸ਼ੀਵਾਦੀ ਵਿਚਾਰਧਾਰਕ ਮੁਹਿੰਮ ਤਹਿਤ ਅਤੀਤ (ਬੀਤੇ) ਦੀ ਮਹਿਮਾ, ਇਤਿਹਾਸ ਤੇ ਮਿਥਿਹਾਸ ਨੂੰ ਹਾਕਮ ਜਮਾਤਾਂ ਦੇ ਏਜੰਡੇ ਮੁਤਾਬਕ ਘੜ ਤਰਾਸ਼ ਕੇ, ਵਿਚਾਰਧਾਰਕ ਸੰਦ ਦੇ ਤੌਰ 'ਤੇ ਵਰਤਿਆ ਜਾ ਰਿਹਾ ਹੈ। ਇਸ ਸੰਦਰਭ ਵਿੱਚ 'ਯੋਗ' ਦਾ ਪ੍ਰਚਾਰ, ਇਸ ਫਾਸ਼ੀਵਾਦੀ ਮੁਹਿੰਮ ਦਾ ਇੱਕ ਬੇਹੱਦ ਕਾਰਗਰ ਹਥਿਆਰ ਹੈ ਕਿਉਂਕਿ ਯੋਗ ਦੇ ਸਿਹਤ ਲਈ ਕਸਰਤਾਂ ਦੇ ਰੂਪ ਵਿੱਚ ਉਪਯੋਗੀ ਪੱਖ ਨੂੰ ਵਰਤ ਕੇ, ਦਾਰਸ਼ਨਿਕ ਤੇ ਵਿਚਾਰਧਾਰਕ ਪੱਧਰ 'ਤੇ ਵਿਚਾਰਵਾਦ ਪਰੋਸਿਆ ਜਾ ਰਿਹਾ ਹੈ। ਆਮ ਤੌਰ 'ਤੇ ਵਿਚਾਰਵਾਦ ਮਨੁੱਖੀ ਇਤਿਹਾਸ ਵਿੱਚ ਹਾਕਮਾਂ ਦੇ ਹੱਕ ਵਿੱਚ ਹੀ ਭੁਗਤਿਆ ਹੈ। ਜੇ ਕਿਤੇ ਇਤਿਹਾਸ ਵਿੱਚ ਧਾਰਮਿਕ ਅਤੇ ਵਿਚਾਰਵਾਦੀ ਸਿਧਾਂਤਾਂ ਨੇ ਜਨ-ਸਮੂਹਾਂ ਦੀ ਅਗਵਾਈ ਕੀਤੀ ਵੀ ਹੈ ਤਾਂ ਉਹਨਾਂ ਖਾਸ ਇਤਿਹਾਸਿਕ ਦੌਰਾਂ ਦਾ ਲੇਖਾ ਜੋਖਾ ਇੱਕ ਵੱਖਰਾ ਵਿਸ਼ਾ ਹੈ। ਸਰਲ ਸ਼ਬਦਾਂ ਵਿੱਚ ਜਦੋਂ ਵਿਚਾਰਵਾਦ ਤੇ ਪਦਾਰਥਵਾਦ ਦੇ ਸੰਘਰਸ਼ ਵਿੱਚ ਵਿਰੋਧ ਨੂੰ ਸਖਤੀ ਨਾਲ ਦਬਾ ਦਿੱਤਾ ਜਾਂਦਾ ਹੈ ਤਾਂ ਇਸ ਵਿਚਲੀ ਵਿਰੋਧਤਾਈ ਸਥਾਪਤ ਕਦਰਾਂ ਕੀਮਤਾਂ ਦੇ ਅੰਦਰੋਂ ਹੀ ਕੋਈ ਰਸਤਾ ਲੱਭ ਲੈਂਦੀ ਹੈ।

ਅਜੋਕੇ ਸਾਮਰਾਜਵਾਦੀ ਦੌਰ ਵਿੱਚ, ਜੋ ਸਰਮਾਏਦਾਰੀ ਦਾ ਆਖਰੀ ਪੜਾਅ ਹੈ, ਵਿਚਾਰਵਾਦੀ ਦਰਸ਼ਨ ਅਤੇ ਇਸ ਦੇ ਸਹਿਯੋਗੀ ਹਰ ਤਰ੍ਹਾਂ ਦੇ ਪਛੜੇ ਵਿਚਾਰ ਮਿਹਨਤਕਸ਼ ਜਮਾਤ ਦੇ ਮੁਕਤੀ ਸੰਗਰਾਮ ਵਿੱਚ ਕੋਈ ਯੋਗਦਾਨ ਨਹੀਂ ਪਾ ਸਕਦੇ। ਸਰਮਾਏਦਾਰਾ ਪ੍ਰਬੰਧ ਦੀ ਮਜ਼ਬੂਤ ਢਾਲ ਬੁਰਜੂਆ ਵਿਚਾਰਧਾਰਕ ਦਬਦਬੇ ਨੂੰ ਹਰਾਉਣ ਲਈ, ਹਰ ਤਰਾਂ ਦੇ 'ਵਿਚਾਰਵਾਦ' ਵਿਰੁੱਧ ਬੇਕਿਰਕ ਸੰਘਰਸ਼ ਲੁੱਟ-ਖਸੁੱਟ ਤੋਂ ਮੁਕਤ ਜਮਾਤ ਰਹਿਤ ਸਮਾਜਵਾਦੀ ਪ੍ਰਬੰਧ ਦੀ ਸਥਾਪਨਾ ਦੀ ਬੁਨਿਆਦੀ ਸ਼ਰਤ ਬਣ ਗਿਆ ਹੈ। 98131-92365

## ਸ਼ੋਕ ਮਤਾ

ਬਹੁਤ ਹੀ ਦੁਖਦਾਈ ਖਬਰ ਹੈ ਕਿ ਇਕਾਈ ਭਦੌੜ ਦੇ ਮੈਂਬਰ, ਜੋਨ ਬਰਨਾਲਾ-ਸੰਗਰੂਰ ਦੇ ਸਾਬਕਾ ਜਥੇਬੰਦਕ ਵਿਭਾਗ ਮੁਖੀ, ਨੌਜਵਾਨ ਤਰਕਸ਼ੀਲ ਆਗੂ ਅਮਰਜੀਤ ਨੰਗਲ ਭਰ ਜਵਾਨੀ ਵਿੱਚ ਕਰੂਰ ਮੌਤ ਦਾ ਸ਼ਿਕਾਰ ਹੋ ਗਏ। ਪਰਿਵਾਰ ਤੇ ਸੁਸਾਇਟੀ ਲਈ ਉਨ੍ਹਾਂ ਦਾ ਸਦਮਾ ਅਸਿਹ ਹੈ। ਤਰਕਸ਼ੀਲ ਵਿਚਾਰਾਂ ਅਤੇ ਉਸਾਰੂ ਸਾਹਿਤ ਨੂੰ ਘਰ ਘਰ ਪਹੁੰਚਾਉਣ ਵਿੱਚ ਉਨ੍ਹਾਂ ਦਾ ਪਾਇਆ ਯੋਗਦਾਨ ਹਮੇਸ਼ਾ ਸਮਾਜ ਨੂੰ ਰੁਸ਼ਨਾਉਂਦਾ ਰਹੇਗਾ। ਸੂਬਾ ਕਮੇਟੀ, ਸਮੁੱਚੇ ਜ਼ੋਨ ਅਤੇ ਇਕਾਈਆਂ ਸਾਥੀ ਅਮਰਜੀਤ ਦੀ ਬੇਵਕਤੀ ਮੌਤ ਤੇ ਦੁੱਖ ਦਾ ਪ੍ਰਗਟਾਵਾ ਕਰਦੀਆਂ ਪੀੜਤ ਪਰਿਵਾਰ ਨਾਲ ਹਮਦਰਦੀ ਦਾ ਇਜ਼ਹਾਰ ਕਰਦੀਆਂ ਹਨ।



ਜੋ ਵਰਤੋ, ਉਹ ਜਾਣੋ

## ਗੈਸ ਗੀਜ਼ਰ ਨਾਲ ਕਿਉਂ ਹੁੰਦੀਆਂ ਨੇ ਮੌਤਾਂ

-ਹਰਿੰਦਰ ਕੌਰ

ਸਰਦੀਆਂ ਸ਼ੁਰੂ ਹੋ ਚੁੱਕੀਆਂ ਹਨ। ਪਾਣੀ ਗਰਮ ਕਰਨ ਲਈ ਬਹੁਤੇ ਲੋਕ ਬਿਜਲੀ ਵਾਲੇ ਗੀਜ਼ਰ ਦੀ ਥਾਂ ਗੈਸ-ਗੀਜ਼ਰ ਦੀ ਵਰਤੋਂ ਕਰਦੇ ਹਨ। ਬਿਜਲੀ ਦੇ ਗੀਜ਼ਰ ਨਾਲੋਂ ਗੈਸ ਦੇ ਗੀਜ਼ਰ ਵੱਧ ਪ੍ਰਚੱਲਿਤ ਹੋਣ ਦੇ ਦੋ ਮੁੱਖ ਕਾਰਣ ਹਨ। ਸਰਦੀਆਂ ਵਿੱਚ ਬਿਜਲੀ ਦੇ ਕੱਟ ਲੱਗਣ ਵੇਲੇ ਬਿਜਲੀ ਦੇ ਗੀਜ਼ਰ ਬੇਕਾਰ ਹੋ ਜਾਂਦੇ ਹਨ। ਇਸ ਗੀਜ਼ਰ ਨੂੰ ਚਲਾਉਣ ਤੋਂ ਬਾਦ ਤਕਰੀਬਨ ਅੱਧਾ ਘੰਟਾ ਪਾਣੀ ਗਰਮ ਹੋਣ ਦਾ ਇੰਤਜ਼ਾਰ ਕਰਨਾ ਪੈਂਦਾ ਹੈ। ਜਦਕਿ ਗੈਸ ਗੀਜ਼ਰ ਟੂਟੀ ਚਲਾਉਂਦਿਆਂ ਹੀ ਗਰਮ ਪਾਣੀ ਦੇਣਾ ਸ਼ੁਰੂ ਕਰ ਦਿੰਦੇ ਹਨ। ਗੈਸ ਗੀਜ਼ਰ ਕਿਸੇ ਹੱਦ ਤੱਕ ਸਸਤਾ ਵੀ ਪੈਂਦਾ ਹੈ।

ਪਰ ਦੇਖਣ ਵਿੱਚ ਆਇਆ ਹੈ ਕਿ ਹਰ ਸਾਲ ਗੈਸ ਗੀਜ਼ਰ ਦੀ ਵਰਤੋਂ ਕਾਰਣ ਕਾਫੀ ਵਿਅਕਤੀ ਜਾਨ ਤੋਂ ਹੱਥ ਧੋ ਬੈਠਦੇ ਹਨ। ਲਾਪ੍ਰਵਾਹੀ ਤੋਂ ਵੱਧ ਇਸਦਾ ਕਾਰਣ ਜਾਣਕਾਰੀ ਦੀ ਘਾਟ ਹੈ। ਬਹੁਤ ਸਾਰੇ ਲੋਕ ਸਮਝਦੇ ਹਨ ਕਿ ਸਿਲੰਡਰ ਦੀ ਗੈਸ ਲੀਕ ਹੋਣ ਨਾਲ ਹਾਦਸੇ ਵਾਪਰਦੇ ਹਨ। ਉਹ ਸਿਲੰਡਰ ਤਾਂ ਗੁਸਲਖਾਨੇ ਤੋਂ ਬਾਹਰ ਰੱਖਦੇ ਹਨ ਪਰ ਗੀਜ਼ਰ ਅੰਦਰ ਰੱਖ ਲੈਂਦੇ ਹਨ। ਪਰ ਹਾਦਸੇ ਦਾ ਮੁੱਖ ਕਾਰਣ ਗੀਜ਼ਰ ਨਾਲ ਜੁੜਿਆ ਹੁੰਦਾ ਹੈ। ਰੌਸ਼ਨਦਾਨ ਰਹਿਤ ਗੁਸਲਖਾਨੇ ਵਿੱਚ ਚਲਾਏ ਗੈਸ-ਗੀਜ਼ਰ ਕਾਰਣ ਜਲਦੀ ਹੀ ਗੁਸਲਖਾਨੇ ਅੰਦਰਲੀ ਆਕਸੀਜਨ ਦੀ ਕਮੀ ਹੋ ਜਾਂਦੀ ਹੈ। ਘੱਟ ਆਕਸੀਜਨ ਵਿੱਚ ਚਲਦੇ ਗੀਜ਼ਰ ਤੋਂ ਕਾਰਬਨ ਮੋਨੋ ਆਕਸਾਈਡ ਬਣਨ ਲੱਗਦੀ ਹੈ ਜੋਕਿ ਅਤਿ ਜ਼ਹਿਰੀਲੀ ਗੈਸ ਹੈ। ਸਾਹ ਨਾਲ ਅੰਦਰ ਗਈ ਇਹ ਗੈਸ ਖੂਨ ਵਿਚਲੇ ਹੀਮੋਗਲੋਬਿਨ ਨਾਲ ਮਿਲਕੇ ਆਕਸੀਹੀਮੋਗਲੋਬਿਨ ਬਣਾਉਂਦੀ ਹੈ ਜੋ ਕਿ ਆਕਸੀਜਨ ਨੂੰ ਸਰੀਰ ਦੇ ਵੱਖ-ਵੱਖ ਹਿੱਸਿਆਂ ਤੱਕ ਪਹੁੰਚਣ ਤੋਂ ਰੋਕਦਾ ਹੈ। ਦਿਮਾਗ ਨੂੰ ਹੋਈ ਆਕਸੀਜਨ ਦੀ ਘਾਟ ਅਤੇ ਕਾਰਬਨ ਮੋਨੋਆਕਸਾਈਡ ਚੜ੍ਹਨ ਕਾਰਣ ਬੰਦਾ ਬੇਹੋਸ਼ ਹੋ ਜਾਂਦਾ ਹੈ।ਦਿਮਾਗੀ ਸੁਸਤੀ ਕਾਰਣ ਉਹ ਅਵਾਜ਼ ਵੀ ਨਹੀਂ ਮਾਰ ਸਕਦਾ। ਬਾਥਰੂਮ ਬੰਦ ਹੋਣ ਕਰਕੇ ਬਾਹਰਲੇ ਮੈਂਬਰਾਂ ਨੂੰ ਕੁੱਝ ਪਤਾ ਨਹੀਂ ਚਲਦਾ। ਇਸ ਤਰ੍ਹਾਂ ਗੈਸ ਗੀਜ਼ਰ ਦੇ ਚੱਲਣ ਤੋਂ ਪੈਦਾ ਹੋਈ ਗੈਸ ਉਸਦੀ ਮੌਤ ਦਾ ਕਾਰਣ ਬਣਦੀ ਹੈ ਨਾਕਿ ਸਿਲੰਡਰ ਤੋਂ ਲੀਕ ਹੋਈ ਗੈਸ। ਅਸੀਂ ਅਕਸਰ ਅਖਬਾਰਾਂ ਵਿੱਚ ਪੜ੍ਹਦੇ ਹਾਂ ਕਿ ਕਮਰਾ ਗਰਮ ਕਰਨ ਲਈ ਰੱਖੀ ਕੋਲਿਆਂ ਦੀ ਅੰਗੀਠੀ ਕਾਰਣ ਸਾਹ ਘੁਟਣ ਕਰਕੇ ਕਮਰੇ ਅੰਦਰ ਸੁੱਤੇ ਬੰਦਿਆਂ ਦੀ ਮੌਤ ਹੋ ਗਈ ਹੈ। ਦੋਵੇਂ ਹਾਲਤਾਂ ਵਿੱਚ ਹਾਦਸੇ ਦਾ ਕਾਰਣ ਆਕਸੀਜਨ ਦੀ ਕਮੀ, ਕਾਰਬਨ ਮੋਨੋਆਕਸਾਈਡ ਬਣਨਾ ਹੀ ਹੈ।

**ਸਾਵਧਾਨੀ-** ਇਸ ਸਮੱਸਿਆ ਦਾ ਹੱਲ ਇਹ ਹੈ ਕਿ ਗੈਸ ਗੀਜ਼ਰ ਗੁਸਲਖਾਨੇ ਤੋਂ ਬਾਹਰ ਲੱਗਿਆ ਹੋਵੇ ਅਤੇ ਸਿਰਫ ਗਰਮ ਪਾਣੀ ਦੀ ਪਾਈਪ ਅੰਦਰ ਜਾਂਦੀ ਹੋਵੇ। ਜੇਕਰ ਗੀਜ਼ਰ ਬਾਹਰ ਨਹੀਂ ਲੱਗ ਸਕਦਾ ਤਾਂ ਗੁਸਲਖਾਨੇ ਦਾ ਦਰਵਾਜਾ ਖੁੱਲ੍ਹਾ ਰੱਖਕੇ ਹੀ ਪਾਣੀ ਭਰਨਾ ਚਾਹੀਦਾ ਹੈ ਅਤੇ ਨਹਾਉਂਦੇ ਸਮੇਂ ਗਰਮ ਪਾਣੀ ਵਾਲੀ ਟੂਟੀ ਨਹੀਂ ਚਲਾਉਣੀ ਚਾਹੀਦੀ।

ਇਤਿਹਾਸ-ਮਿਥਿਹਾਸ

# ਇਤਿਹਾਸ ਦੀ ਪੜ੍ਹਾਈ - ਇੱਕ ਨਾਜ਼ੁਕ ਮਸਲਾ

-ਅਭੈ ਸਿੰਘ



ਸਰਕਾਰ ਵੱਲੋਂ ਇਤਿਹਾਸ ਦੀਆਂ ਪਾਠ ਪੁਸਤਕਾਂ ਵਿੱਚ ਕੀਤੀਆਂ ਤਬਦੀਲੀਆਂ ਚਰਚਾ ਦਾ ਵਿਸ਼ਾ ਹਨ। ਕੋਰਸ ਦੀਆਂ ਕਿਤਾਬਾਂ ਵਿੱਚ ਤਰਮੀਮਾਂ ਕਰਨਾ, ਸਲੇਬਸ ਦਾ ਸੁਧਾਰ ਕਰਨਾ ਕੋਈ ਬੁਰਾ ਕੰਮ ਨਹੀਂ ਹੈ। ਪਿਛਲੇ 20-25 ਸਾਲਾਂ ਤੋਂ ਚੱਲ ਰਹੀਆਂ ਪਾਠ ਪੁਸਤਕਾਂ ਵਿੱਚ ਸਾਧਾਰਨ ਤੌਰ 'ਤੇ ਤਾਂ ਅਜਿਹਾ ਕੋਈ ਕਾਰਨ ਨਹੀਂ ਦਿਸ ਸਕਦਾ ਕਿ ਉਨ੍ਹਾਂ ਵਿੱਚ ਤਬਦੀਲੀਆਂ ਕਰਨ ਲਈ ਅਗਲੇ ਸੈਸ਼ਨ ਦਾ ਇੰਤਜ਼ਾਰ ਵੀ ਨਾ ਕੀਤਾ ਜਾ ਸਕੇ। ਇਸ ਦਾ ਅਜਿਹਾ ਵੀ ਮਤਲਬ ਨਹੀਂ ਕਿ ਜੋ 20-25 ਸਾਲਾਂ ਤੋਂ ਚੱਲ ਰਿਹਾ ਹੋਵੇ, ਉਹ ਹਮੇਸ਼ਾ ਠੀਕ ਹੀ ਹੁੰਦਾ ਹੈ। ਇਹ ਵੀ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਪਹਿਲੀਆਂ ਪਾਠ ਪੁਸਤਕਾਂ ਵਿੱਚ ਜੋ ਲਿਖਿਆ ਹੈ, ਉਹ ਅਟੱਲ ਸੱਚਾਈ ਹੈ। ਉਨ੍ਹਾਂ ਵਿੱਚ ਸੁਧਾਰ ਕੀਤੇ ਜਾ ਸਕਦੇ ਹਨ ਤੇ ਕਰਨੇ ਚਾਹੀਦੇ ਹਨ। ਗਲਤ ਧਾਰਨਾਵਾਂ ਦਾ ਪਤਾ ਲੱਗੇ ਤਾਂ ਰੱਦ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਪਰ ਇਨ੍ਹਾਂ ਲਈ ਲੋਕਰਾਜੀ ਤੇ ਸੰਵਿਧਾਨਕ ਤਰੀਕਾ ਹੋਣਾ ਚਾਹੀਦਾ ਹੈ। ਸਭ ਤੋਂ ਗਲਤ ਗੱਲ ਇਹ ਹੈ ਕਿ ਇੰਨ੍ਹਾਂ ਕਿਤਾਬਾਂ ਦੇ ਅੰਸ਼ ਕੱਟਣ ਤੋਂ ਪਹਿਲਾਂ ਸਰਕਾਰ ਨੇ ਇੰਨ੍ਹਾਂ ਦੇ ਲੇਖਕਾਂ ਤੋਂ ਵੀ ਕੋਈ ਸਪੱਸ਼ਟੀਕਰਨ ਨਹੀਂ ਮੰਗਿਆ।

ਕਿਹਾ ਜਾਂਦਾ ਹੈ ਕਿ ਇੰਨ੍ਹਾਂ ਕਿਤਾਬਾਂ ਦੇ ਲੇਖਕਾਂ ਨੇ ਖੱਬੇ-ਪੱਖੀ ਰੁਝਾਨ ਦਾ ਪ੍ਰਚਾਰ ਕਰਨ ਦੀ ਖਾਤਰ ਇਤਿਹਾਸ ਨੂੰ ਆਪਣੇ ਢੰਗ ਨਾਲ ਮਰੋੜਿਆ ਹੈ। ਪਰ ਸਹੀ ਗੱਲ ਇਹ ਹੈ ਕਿ ਕੋਈ ਵੀ ਕਿਤਾਬ ਕੇਵਲ ਇਕੱਲੇ ਇੱਕ ਲੇਖਕ ਦੀ ਲਿਖੀ ਹੋਈ ਨਹੀਂ, ਉਸ ਨੂੰ ਪੂਰੇ ਸੰਪਾਦਕੀ ਮੰਡਲ ਨੇ ਕਾਂਟ-ਛਾਂਟ ਕਰਕੇ ਬਣਾਇਆ ਹੁੰਦਾ ਹੈ ਤੇ ਉਸ ਤੋਂ ਬਾਅਦ ਨੈਸ਼ਨਲ ਕੌਂਸਲ ਦਾ ਡਾਇਰੈਕਟਰ ਇਸਨੂੰ ਪਾਸ ਕਰਕੇ ਜਾਰੀ ਕਰਦਾ ਹੈ। ਗਿਆਰਵੀਂ ਜਮਾਤ ਲਈ ਭਾਰਤ ਦੇ ਪ੍ਰਾਚੀਨ ਇਤਿਹਾਸ ਦੀ ਰਾਮ ਸ਼ਰਨ ਸ਼ਰਮਾਂ ਦੀ ਲਿਖੀ ਕਿਤਾਬ 1977 ਵਿੱਚ ਪ੍ਰਕਾਸ਼ਤ ਹੋਈ ਸੀ। ਫਿਰ 1980 ਵਿੱਚ ਉਹ ਸੋਧੀ ਗਈ ਤੇ ਐਸ ਵੇਲੇ ਵਿਦਿਆਰਥੀਆਂ ਕੋਲ ਜੋ ਕਿਤਾਬ ਹੈ, ਉਹ 1990 ਵਿੱਚ ਪ੍ਰਕਾਸ਼ਤ ਕੀਤੀ ਗਈ ਸੀ। 220 ਸਫੇ ਵਾਲੀ ਇਸ ਕਿਤਾਬ ਵਿੱਚੋਂ ਦੋ ਚੈਪਟਰਾਂ ਦੇ 6 ਪੈਰ੍ਹੇ ਕੱਢੇ ਗਏ ਹਨ। ਇੰਨ੍ਹਾਂ ਵਿੱਚੋਂ ਦੋ ਪੈਰੇ ਬ੍ਰਾਹਮਣਵਾਦ ਅਤੇ ਜਾਤਪਾਤ ਦੀ ਭਿਆਨਕਤਾ ਬਾਰੇ ਹਨ। ਪਿਛਲੇ 25 ਸਾਲਾਂ ਤੋਂ ਇਹ ਸਬਕ ਪੜ੍ਹਾਇਆ ਜਾਂਦਾ ਰਿਹਾ ਹੈ, ਹੁਣ ਇੰਨ੍ਹੀ ਕਾਹਲੀ ਵਿੱਚ ਪਤਾ ਨਹੀਂ ਸਰਕਾਰ ਕੀ ਹੱਲ ਕਰਨਾ ਚਾਹੁੰਦੀ ਹੈ। ਇਸ ਨਾਲ ਕਿਸੇ ਤਬਕੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਦੀ ਹੈ ? ਸਰਕਾਰ ਕੋਲ ਕਿਸ ਨੇ ਸ਼ਿਕਾਇਤ ਕੀਤੀ ਹੈ ? ਅਤੇ ਕਿਸ ਦਲੀਲ ਨਾਲ ਕੀਤੀ ਹੈ, ਲੋਕਾਂ ਨੂੰ ਇਹ ਜਾਨਣ ਦਾ ਅਧਿਕਾਰ ਹੈ। ਦੇਸ਼ ਵਾਸੀਆਂ ਨੂੰ ਇਹ ਜਾਨਣ ਦਾ ਵੀ ਅਧਿਕਾਰ ਹੈ ਕਿ ਇਸ ਬਾਰੇ ਰਾਮ ਸ਼ਰਨ ਸ਼ਰਮਾ ਦੇ ਆਪਣੇ ਕੀ ਵਿਚਾਰ ਹਨ ਤੇ ਉਸ ਸੰਪਾਦਕੀ ਮੰਡਲ ਦੇ, ਜਿਸ ਨੇ ਇਹ ਕਿਤਾਬ ਪਾਸ ਕੀਤੀ ਸੀ।

ਸਿੱਖਿਆ ਬਾਰੇ ਖੋਜ ਤੇ ਸਿਖਲਾਈ ਰਾਸ਼ਟਰੀ ਕੌਂਸਲ (ਐਨ.ਸੀ.ਈ.ਆਰ.ਟੀ.) ਦਾ ਗਠਨ ਸਤੰਬਰ 1961 ਵਿੱਚ ਨਵੀਂ ਦਿੱਲੀ ਵਿਖੇ ਇੱਕ ਖੁਦਮੁਖਤਿਆਰ ਸੰਸਥਾ ਦੇ ਤੌਰ 'ਤੇ ਕੀਤਾ ਗਿਆ ਸੀ। ਇਸ ਦੇ ਜ਼ਿੰਮੇ ਮੁੱਖ ਕੰਮ ਸੈਕੰਡਰੀ ਸਿੱਖਿਆ ਦੇ ਕੇਂਦਰੀ ਬੋਰਡ (**CBSE**) ਦੇ ਸਲੇਬਸ ਵਾਸਤੇ ਪਹਿਲੀ ਜਮਾਤ ਤੋਂ ਲੈ ਕੇ ਬਾਹਰਵੀਂ ਜਮਾਤ ਤੱਕ ਦੀਆਂ ਪਾਠ ਪੁਸਤਕਾਂ ਤਿਆਰ ਕਰਨ ਦਾ ਸੀ। ਸਿੱਖਿਆ ਵਿੱਚ ਸਿਫਤੀ ਤਬਦੀਲੀਆਂ ਲਿਆਉਣਾ ਵੀ ਇਸਦਾ ਇੱਕ ਮੰਤਵ ਬਣਾਇਆ ਗਿਆ ਸੀ। ਇਸਤੋਂ ਬਾਅਦ 1972 ਵਿੱਚ ਇਤਿਹਾਸ ਦੇ ਖੋਜ ਦੀ ਭਾਰਤੀ ਕੌਂਸਲ (**ICHR**) ਦਾ ਗਠਨ ਹੋਇਆ ਜਿਸ ਦਾ ਮੂਲ ਮਕਸਦ ਤੱਥਾਂ 'ਤੇ ਅਧਾਰਿਤ ਅਤੇ ਵਿਗਿਆਨਕ ਖੋਜ ਰਾਹੀਂ ਪ੍ਰਮਾਣਿਤ ਕੀਤਾ ਇਤਿਹਾਸ ਪੇਸ਼ ਕਰਨਾ ਹੈ। ਵਿਵਾਦਗ੍ਰਸਤ ਪਾਠ ਪੁਸਤਕਾਂ ਇਸ ਸੰਗਠਨ ਵੱਲੋਂ ਤੈਅ ਕੀਤੀਆਂ ਇਤਿਹਾਸਕ ਧਾਰਨਾਵਾਂ ਦਾ ਪ੍ਰਯੋਗ ਕਰਕੇ ਬਣਾਈਆਂ ਗਈਆਂ ਹਨ।

1977 ਤੱਕ ਸਿੱਖਿਆ ਪੂਰੀ ਤਰ੍ਹਾਂ ਸਥਾਈ ਸਰਕਾਰਾਂ ਦੇ ਅਧਿਕਾਰ ਹੇਠਾਂ ਸੀ। ਕੇਂਦਰ ਕੇਵਲ ਕੁੱਝ ਖਾਸ ਮੁੱਦਿਆਂ ਉੱਪਰ ਤਾਲਮੇਲ ਦਾ ਕੰਮ ਕਰਦਾ ਸੀ। ਪਰ 1977 ਵਿੱਚ ਸੰਵਿਧਾਨ ਵਿੱਚ ਤਰਮੀਮ ਕਰਕੇ ਸਿੱਖਿਆ ਨੂੰ ਕੇਂਦਰ ਤੇ ਪ੍ਰਾਂਤਾਂ ਦਾ ਸਾਂਝਾ ਮੁੱਦਾ ਬਣਾ ਦਿੱਤਾ ਗਿਆ ਹੈ। ਪਰ ਪਾਠ ਪੁਸਤਕਾਂ ਦਾ ਕੰਮ ਮੁੱਖ ਤੌਰ ਤੇ ਕੇਂਦਰ ਹੀ ਕਰਦਾ ਹੈ। ਪ੍ਰਾਂਤਾਂ ਦੀਆਂ ਸਰਕਾਰਾਂ ਬਹੁਤ ਵਾਰ ਕੇਂਦਰ ਦੀਆਂ ਕਿਤਾਬਾਂ ਹੀ ਆਪਣੀਆਂ ਮੋਹਰਾਂ ਲਗਾ ਕੇ ਛਾਪਦੀਆਂ ਹਨ। ਮੰਨਿਆ ਜਾਂਦਾ ਹੈ ਕਿ ਇਤਿਹਾਸ ਖੋਜ ਵਿੱਚ ਕੁੱਝ ਵੀ ਅੰਤਮ ਹੋਣ ਦੀ ਗਰੰਟੀ ਨਹੀਂ ਰੱਖਦਾ। ਅੱਜ ਦੀ ਇੱਕ ਧਾਰਨਾ ਨਵੇਂ ਸਬੂਤ ਆਉਣ ਬਾਅਦ ਬਦਲ ਵੀ ਸਕਦੀ ਹੈ। ਪਰ ਕੁੱਝ ਵੀ ਬਿਨ੍ਹਾਂ ਸਬੂਤਾਂ ਦੇ ਨਹੀਂ ਪੇਸ਼ ਕੀਤਾ ਜਾ ਸਕਦਾ। ਜਿਨ੍ਹਾਂ ਗੱਲਾਂ ਦਾ ਕੇਵਲ ਅਨੁਮਾਨ ਹੀ ਲਗਾਇਆ ਜਾ ਸਕਦਾ ਹੋਵੇ, ਉਨ੍ਹਾਂ ਨੂੰ ਅਨੁਮਾਨ ਦੇ ਤੌਰ ਤੇ ਹੀ ਪੇਸ਼ ਕੀਤਾ ਜਾ ਸਕਦਾ ਹੈ ਅਤੇ ਜਿੰਨ੍ਹਾਂ ਗੱਲਾਂ ਦਾ ਕੇਵਲ ਵਿਸ਼ਵਾਸ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਵਿਸ਼ਵਾਸ ਦੇ ਤੌਰ ਤੇ ਹੀ ਪੇਸ਼ ਕੀਤਾ ਜਾ ਸਕਦਾ ਹੈ।

ਦੁਨੀਆਂ ਦੇ ਹਰ ਦੇਸ ਦੇ ਇਤਿਹਾਸ ਵਿੱਚ ਬਹੁਤ ਕੁੱਝ ਕੌੜਾ ਹੈ। ਇਸ ਨਾਲ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਣੀ ਚਾਹੀਦੀ। ਅਸੀਂ ਆਪਣੇ ਇਤਿਹਾਸ ਲਈ ਜ਼ਿੰਮੇਵਾਰ ਨਹੀਂ ਹਾਂ। ਪੁਰਾਣੇ ਲੋਕ ਕੀ ਕਰਦੇ ਰਹੇ, ਉਸ ਲਈ ਸਾਨੂੰ ਸ਼ਰਮਿੰਦਿਆਂ ਹੋਣ ਦੀ ਜ਼ਰੂਰਤ ਨਹੀਂ। ਬੁਰਾਈਆਂ ਦਾ ਇਤਿਹਾਸ ਸਾਨੂੰ ਬੁਰਾਈਆਂ ਦੀ ਜੜ੍ਹ ਤੱਕ ਜਾਣ ਵਿੱਚ ਮਦਦ ਕਰਦਾ ਹੈ ਤੇ

ਉਨ੍ਹਾਂ ਨੂੰ ਦੂਰ ਕਰਨ ਦੇ ਉਪਰਾਲਿਆਂ ਵਿੱਚ ਵੀ। ਸਦਾਚਾਰ ਵਿੱਚ ਅੱਜ ਵਾਲੇ ਮਾਪਦੰਡ ਅਸੀਂ ਕੁੱਝ ਸਦੀਆਂ ਪਹਿਲਾਂ ਦੇ ਸਮਾਜ 'ਤੇ ਲਾਗੂ ਨਹੀਂ ਕਰ ਸਕਦੇ। ਜੇ ਅਸੀਂ ਕਹੀਏ ਕਿ ਸਾਡੇ ਸਮਾਜ ਵਿੱਚ ਜਾਤਪਾਤ, ਛੂਆਛਾਤ, ਸਤੀ ਪ੍ਰਥਾ ਤੇ ਬਲੀਆਂ ਦੇਣ ਦੀ ਪ੍ਰਥਾ ਸੀ ਹੀ ਨਹੀਂ ਤਾਂ ਗਲਤ ਹੋਵਾਂਗੇ। ਹਾਂ, ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਕੰਮ ਗਲਤ ਸਨ ਤੇ ਅਸੀਂ ਇਸਦੀ ਰਹਿੰਦ-ਖੂੰਹਦ ਨੂੰ ਵੀ ਖਤਮ ਕਰਾਂਗੇ। ਇਤਿਹਾਸ ਤੇ ਮਿਥਿਹਾਸ ਇਕੱਠੇ ਨਹੀਂ ਚੱਲ ਸਕਦੇ। ਅੰਗਰੇਜ਼ਾਂ ਦੇ ਵੇਲੇ ਦਾ 1935 ਵਿੱਚ ਬਣਿਆ ਸੈਂਟਰਲ ਬੋਰਡ ਆਫ ਐਜੂਕੇਸ਼ਨ ਅਜੇ ਵੀ ਆਪਣੀ ਭੂਮਿਕਾ ਨਿਭਾ ਰਿਹਾ ਹੈ। ਆਜ਼ਾਦੀ ਦੇ ਪਹਿਲੇ ਦੋ ਦਹਾਕਿਆਂ ਤੱਕ ਇਸ ਦੀਆਂ ਪਾਠ ਪੁਸਤਕਾਂ ਦਾ ਕਾਫੀ ਅੰਸ਼ ਚਲਦਾ ਰਿਹਾ, ਜਿਸ ਵਿੱਚੋਂ ਮਿਥਿਹਾਸ ਨੂੰ ਖਾਰਜ ਨਹੀਂ ਕੀਤਾ ਗਿਆ ਸੀ। ਧਾਰਮਿਕ ਇਤਿਹਾਸ ਤੋਂ ਬਿਨਾਂ ਵੀ ਮਿੱਥ ਸ਼ਾਮਿਲ ਸੀ।

ਸਾਡਾ ਇਤਿਹਾਸ ਇਹ ਦੱਸਦਾ ਸੀ ਕਿ ਬਾਬਰ ਨੇ ਹਮਾਯੂੰ ਦੇ ਪਲੰਘ ਦੇ ਚਾਰ ਚੱਕਰ ਲਗਾਏ ਤੇ ਅਰਦਾਸ ਕੀਤੀ ਕਿ ਹੇ ਰੱਬਾ ! ਹਮਾਯੂੰ ਦੀ ਬੀਮਾਰੀ ਮੈਨੂੰ ਲਗਾ ਦੇ, ਇਸ ਨਾਲ ਹਮਾਯੂੰ ਰਾਜ਼ੀ ਹੋ ਗਿਆ ਪਰ ਬਾਬਰ ਦੀ ਮੌਤ ਹੋ ਗਈ। ਹੁਣ ਇਤਿਹਾਸ ਇਸ ਨੂੰ ਨਹੀਂ ਮੰਨ ਸਕਦਾ। ਬਾਅਦ ਵਿੱਚ ਬਣੀ ਨੈਸ਼ਨਲ ਪਾਲਿਸੀ ਆਨ ਐਜੂਕੇਸ਼ਨ ਵਿੱਚ ਇਹ ਪ੍ਰਸਤਾਵ ਪਾਸ ਕੀਤਾ ਕਿ ਸਾਡੇ ਇਤਿਹਾਸ ਵਿੱਚੋਂ ਮਿੱਥ ਨੂੰ ਖਾਰਜ ਕੀਤਾ ਜਾਵੇ। ਇਸ ਨਾਲ ਇੱਕ ਵਿਸ਼ੇ ਦੇ ਤੌਰ ਤੇ ਇਤਿਹਾਸ ਦਾ ਮਜ਼ਾਕ ਬਣਦਾ ਸੀ।

ਇਤਿਹਾਸ ਮੰਨਦਾ ਹੈ ਕਿ ਕੁੱਝ ਗ੍ਰੰਥ ਲਿਖੇ ਗਏ ਸਨ ਅਤੇ ਇਹ ਵੀ ਦੱਸੇਗਾ ਕਿ ਇੰਨ੍ਹਾਂ ਵਿੱਚ ਕੀ ਕੀ ਲਿਖਿਆ ਹੈ। ਇੰਨ੍ਹਾਂ ਗ੍ਰੰਥਾਂ ਦਾ ਭਾਰਤੀ ਸਮਾਜ ਤੇ ਪਿਆ ਵੱਡਾ ਪ੍ਰਭਾਵ ਵੀ ਇਤਿਹਾਸ ਦਾ ਅੰਗ ਹੈ। ਪਰ ਇੰਨ੍ਹਾਂ ਵਿੱਚ ਜੋ ਲਿਖਿਆ ਹੈ, ਉਹ ਜਰੂਰੀ ਤੌਰ ਤੇ ਇਤਿਹਾਸ ਨਹੀਂ। ਨਿਰਸੰਦੇਹ ਇਤਿਹਾਸ ਪ੍ਰਮਾਣ ਬਿਨ੍ਹਾਂ ਕੁੱਝ ਨਹੀਂ ਕਹਿ ਸਕਦਾ, ਪਰ ਜਿੱਥੇ ਪ੍ਰਮਾਣ ਨਹੀਂ, ਉੱਥੇ ਘਟਨਾ ਬਾਰੇ ਪ੍ਰਚੱਲਤ ਸਾਰੇ ਪੱਖ ਰੱਖਣੇ ਚਾਹੀਦੇ ਹਨ। ਵੱਖ-ਵੱਖ ਇਤਿਹਾਸਕਾਰਾਂ ਦੇ ਵਿਚਾਰਾਂ ਵਿੱਚ ਮੱਤਭੇਦ ਇੱਕ ਸਾਧਾਰਨ ਗੱਲ ਹੈ। ਪਰ ਇੰਨ੍ਹਾਂ ਮੱਤਭੇਦਾਂ ਦਾ ਆਧਾਰ ਵੀ ਦਲੀਲਾਂ ਜਾਂ ਬਦਲਵੇਂ ਸਬੂਤ ਹੋ ਸਕਦੇ ਹਨ, ਮਨੋਭਾਵਨਾਵਾਂ ਨਹੀਂ। ਥੋਥੀਆਂ ਦਲੀਲਾਂ ਦਾ ਵੀ ਕੋਈ ਪ੍ਰਭਾਵ ਨਹੀਂ ਪੈ ਸਕਦਾ। ਜਿਵੇਂ ਅਸੀਂ ਕੁੱਝ ਲੇਖ ਪੜ੍ਹੇ ਹਨ, ਜਿੰਨ੍ਹਾਂ ਵਿੱਚ ਸਾਬਤ ਕੀਤਾ ਗਿਆ ਹੈ ਕਿ ਤਾਜ ਮਹਲ ਸ਼ਾਹ ਜਹਾਨ ਨੇ ਨਹੀਂ, ਇੱਕ ਹਿੰਦੂ ਰਾਜ ਨੇ ਬਣਾਇਆ ਸੀ। ਇਸ ਛੇੜਛਾੜ ਪਿੱਛੇ ਜਰੂਰ ਕੋਈ ਮਕਸਦ ਹੈ। ਬੱਚਿਆਂ ਦੀ ਪੱਧਰ ਦਾ ਖਿਆਲ ਕਰਕੇ ਪਾਠ ਪੁਸਤਕਾਂ ਵਿੱਚ ਸੁਧਾਰ ਕਰਨ ਵਿੱਚ ਕੋਈ ਹਰਜ ਨਹੀਂ। ਬੇਲੋੜੇ ਵਿਚਾਰਾਂ ਤੋਂ ਬਚਾ ਕਰ ਲੈਣ ਵਿੱਚ ਵੀ ਕੋਈ ਹਰਜ ਨਹੀਂ। ਬਹੁਤ ਕੁੱਝ ਬੱਚਿਆਂ ਦੀਆਂ ਵੱਡੀਆਂ ਕਲਾਸਾਂ ਤੇ ਖੋਜ ਦੇ ਸਮੇਂ ਲਈ ਛੱਡਿਆ ਜਾ ਸਕਦਾ ਹੈ। ਪਰ ਇੱਕ ਗੱਲ ਪੱਕੀ ਹੈ ਕਿ ਬੱਚਿਆਂ ਨੂੰ ਮਿਥਿਹਾਸ ਨਹੀਂ ਪੜ੍ਹਾ ਸਕਦੇ। ਇਤਿਹਾਸ ਦੀਆਂ ਪਾਠ ਪੁਸਤਕਾਂ ਵਿੱਚੋਂ ਜੋ ਕੱਟਿਆ ਜਾ ਸਕਦਾ ਹੈ, ਉਹ ਇਤਿਹਾਸ ਵਿੱਚੋਂ ਨਹੀਂ ਕੱਢਿਆ ਜਾ ਸਕਦਾ।

ਹੁਣ ਹਾਲਾਤ ਨੇ ਇੱਕ ਵੱਖਰਾ ਮੋੜ ਲੈ ਲਿਆ ਹੈ। ਸਾਰਾ ਮਸਲਾ ਪਾਰਲੀਮੈਂਟ ਦੇ ਮੈਂਬਰਾਂ, ਅਖਬਾਰਨਵੀਸਾਂ ਅਤੇ ਸਿੱਖਿਆ ਨਾਲ ਜੁੜੇ ਲੋਕਾਂ ਤੱਕ ਵਿਆਪਕ ਪੱਧਰ ਤੱਕ ਪਹੁੰਚ ਚੁੱਕਾ ਹੈ। ਹੁਣ ਇਸਦਾ ਹੱਲ ਕੇਵਲ ਮਾਹਰਾਂ ਤੱਕ ਨਹੀਂ ਛੱਡਿਆ ਜਾ ਸਕਦਾ। ਇਸ ਵਾਸਤੇ ਹੁਣ ਖੁੱਲ੍ਹੇ ਕਮਿਸ਼ਨ ਤੇ ਸਾਂਝੀਆਂ ਕਮੇਟੀਆਂ ਬਣਨੀਆਂ ਜਰੂਰੀ ਹਨ। ਪੂਰੇ ਠਰ੍ਹੰਮੇ ਤੇ ਵਿਗਿਆਨਕ ਸੋਚ ਦੇ ਆਧਾਰ ਤੇ ਪਾਠ ਪੁਸਤਕਾਂ ਅਤੇ ਸਲੇਬਸ ਬਾਰੇ ਵਿਚਾਰ ਦੀ ਜਰੂਰਤ ਹੈ। ਭਾਵਨਾਵਾਂ ਦੀ ਹੱਦ ਵੀ ਨਿਰਧਾਰਤ ਕਰਨੀ ਚਾਹੀਦੀ ਹੈ, ਨਹੀਂ ਤਾਂ ਇਹ ਕੇਵਲ ਇਤਿਹਾਸ ਹੀ ਨਹੀਂ ਸਮਾਜ ਵਿਗਿਆਨ, ਅਰਥ ਸ਼ਾਸਤਰ, ਭੂਗੋਲ ਅਤੇ ਭੌਤਿਕ ਵਿਗਿਆਨਾਂ ਨੂੰ ਵੀ ਆਪਣੇ ਚੁੰਗਲ ਵਿੱਚ ਲੈ ਸਕਦੀਆਂ ਹਨ। ਭਾਵਨਾਵਾਂ ਨੂੰ ਠੇਸ ਤਾਂ ਭੂਗੋਲ ਦੀਆਂ ਕਿਤਾਬਾਂ ਵੀ ਪਹੁੰਚਾਦੀਆਂ ਹਨ ਜਦੋਂ ਇਹ ਇਸ ਧਰਤੀ ਨੂੰ ਰੱਬ ਦੀ ਬਣਾਈ ਹੋਈ ਨਹੀਂ ਦੱਸਦੀਆਂ। ਸਾਡੀਆਂ ਕਿਤਾਬਾਂ ਤਾਂ ਧਰਤੀ ਉੱਪਰ ਬਨਸਪਤੀ ਤੇ ਜੀਵਾਂ ਦੀ ਉੱਤਪਤੀ ਦੇ ਹੋਰ ਹੀ ਕਾਰਨ ਦੱਸਦੀਆਂ ਹਨ, ਬ੍ਰਹਮਾ ਵੱਲੋਂ ਸ੍ਰਿਸ਼ਟੀ ਦੀ ਰਚਨਾ ਕੀਤੇ ਜਾਣ ਦੀ ਬਜਾਏ। ਅਰਥ ਸ਼ਾਸਤਰ ਦੀਆਂ ਕਿਤਾਬਾਂ ਗਰੀਬੀ ਦਾ ਕਾਰਨ ਵੀ ਪਿਛਲੇ ਜਨਮ ਦੇ ਕਰਮਾਂ ਦਾ ਫਲ ਨਹੀਂ ਦੱਸਦੀਆਂ ਅਤੇ ਜੀਵ ਵਿਗਿਆਨ ਦੀਆਂ ਪੁਸਤਕਾਂ ਵਿੱਚ ਚੁਰਾਸੀ ਲੱਖ ਜੂਨਾਂ ਦੀ ਕੋਈ ਸੂਚੀ ਨਹੀਂ ਮਿਲਦੀ।

ਜੇ ਭਾਵਨਾਵਾਂ ਦੇ ਆਧਾਰ ਉੱਪਰ ਇਤਿਹਾਸ ਬਣਾਉਣਾ ਹੈ ਤਾਂ ਸਾਨੂੰ ਸਭ ਤੋਂ ਵੱਧ ਨਮੋਸ਼ੀ ਅੰਗਰੇਜ਼ਾਂ ਦੇ ਗੁਲਾਮ ਰਹਿਣ ਤੋਂ ਆਉਂਦੀ ਹੈ। ਇਸ ਤਰ੍ਹਾਂ ਤਾਂ ਫਿਰ ਇਤਿਹਾਸ ਦੀਆਂ ਕਿਤਾਬਾਂ ਵਿੱਚੋਂ ਇਹ ਜਿਕਰ ਕੱਢਣਾ ਪਵੇਗਾ ਕਿ ਕਦੀ ਅੰਗਰੇਜ਼ ਵੀ ਇੱਧਰ ਆਏ ਹਨ। ਜੋ ਲੋਕ ਆਪਣਾ ਵੱਖਰਾ ਵਿਸ਼ਵਾਸ ਰੱਖਣਾ ਚਾਹੁੰਦੇ ਹਨ ਉਹ ਜੀਅ ਸਦਕੇ ਰੱਖਣ, ਪਰ ਦੇਸ਼ ਦਾ ਇਤਿਹਾਸ ਸੱਚੇ ਤੇ ਪ੍ਰਮਾਣਿਤ ਵਾਕਿਆਤਾਂ ਦਾ ਚਿਤਰਨ ਹੀ ਚਲ ਸਕਦਾ ਹੈ।

98783-75903

## ਸੋਚਣ ਵਾਲੀ ਗੱਲ

ਆਤਮਾ ਨਾ ਤਾਂ ਪਾਣੀ ਵਿੱਚ ਡੁੱਬ ਸਕਦੀ ਹੈ, ਨਾ ਹਵਾ ਵਿੱਚ ਉੱਡ ਸਕਦੀ ਹੈ ਅਤੇ ਨਾ ਹੀ ਅੱਗ ਵਿੱਚ ਜਲ ਸਕਦੀ ਹੈ। ਮਤਲਬ ਆਤਮਾ 'ਤੇ ਕਿਸੇ ਵੀ ਚੀਜ ਦਾ ਅਸਰ ਨਹੀਂ ਹੁੰਦਾ, ਆਤਮਾ ਅਮਰ ਹੈ, ਜਿਸ ਤਰ੍ਹਾਂ ਇਨਸਾਨ ਕੱਪੜੇ ਬਦਲਦਾ ਹੈ, ਉਸੇ ਤਰ੍ਹਾਂ ਆਤਮਾ ਸ਼ਰੀਰ ਬਦਲਦੀ ਹੈ।

ਚੱਲੋ ਮੰਨ ਲਿਆ, ਪਰ ਜਦੋਂ ਕਿਸੇ ਪਾਪੀ ਨੂੰ ਨਰਕ ਵਿੱਚ ਸਜ਼ਾ ਦਿੱਤੀ ਜਾਂਦੀ, ਉਹ ਕਿਵੇਂ ਦਿੱਤੀ ਜਾਂਦੀ ਹੈ ? ਕਿਉਂਕਿ ਸਰੀਰ ਤਾਂ ਧਰਤੀ ਤੇ ਲੂਹ ਦਿੱਤਾ ਜਾਂਦਾ ਹੈ ਅਤੇ ਆਤਮਾ 'ਤੇ ਕਿਸੇ ਚੀਜ ਦਾ ਅਸਰ ਨਹੀਂ ਹੁੰਦਾ। ਤਾਂ ਫਿਰ ਲੋਕਾਂ ਨੂੰ ਸਵਰਗ ਦਾ ਲਾਲਚ ਅਤੇ ਨਰਕ ਦਾ ਡਰ ਕਿਉਂ ਦਿੱਤਾ ਜਾਂਦਾ ?

# ਅਮਰੀਕਾ-ਕਿੰਨ੍ਹਾਂ ਅਗਾਂਹਵਧੂ ਕਿੰਨ੍ਹਾਂ ਵਿਕਸਤ...?

-ਜਸਵੰਤ ਮੁਹਾਲੀ



**ਅਮਰੀਕਨ ਰਾਜਨੀਤੀ ਤੇ ਧਰਮ**- ਜਦੋਂ ਵੀ ਅਮਰੀਕਾ ਦਾ ਨਾਂ ਆਉਂਦਾ ਹੈ ਤਾਂ ਸਾਡੇ ਮਨ ਵਿੱਚ ਇੱਕ ਅਤਿ ਆਧੁਨਿਕ ਅਤੇ ਅਗਾਂਹ ਵਧੂ ਸਮਾਜ ਦਾ ਖਿਆਲ ਆਉਂਦਾ ਹੈ। ਪਰ ਅਮਰੀਕਾ ਦੇ ਰਾਸ਼ਟਰਪਤੀ ਦੇ ਅਹੁਦੇ ਲਈ ਟਰੰਪ ਤੇ ਹਿਲੇਰੀ ਦੀ ਪ੍ਰਚਾਰ ਸਮੇਂ ਗਿਰਾਵਟ ਦੀਆਂ ਹੱਦਾਂ ਛੂੰਹਦੀ ਬਿਆਨਬਾਜ਼ੀ ਨੇ ਇਹ ਸਾਬਤ ਕਰ ਦਿੱਤਾ ਕਿ ਅਮਰੀਕਨ ਸਮਾਜ ਆਰਥਿਕ ਤੌਰ 'ਤੇ ਵਿਕਸਤ ਬੇਸ਼ੱਕ ਹੋਵੇ ਪਰ ਅਗਾਂਹਵਧੂ ਕਹਿਣਾ ਮੁਸ਼ਕਲ ਹੈ। ਧਰਮ ਨੂੰ ਲੈਕੇ ਦੋਵਾਂ ਉਮੀਦਵਾਰਾਂ ਨੇ ਹੀ ਵੋਟਰਾਂ ਨੂੰ ਬਹਿਕਾਉਣ ਵਾਲਾ ਚੋਣ ਪ੍ਰਚਾਰ ਕੀਤਾ। ਟਰੰਪ ਨੇ ਆਪਣਾ ਚੋਣ ਪ੍ਰਚਾਰ ਇੱਕ ਪ੍ਰਮੁੱਖ ਇਸਾਈ ਯੂਨੀਵਰਸਿਟੀ ਤੋਂ ਸੌਂਹਾਂ ਖਾਕੇ ਕੀਤਾ ਕਿ ਮੈਂ ਆਪਣਾ ਕੰਮ ਪ੍ਰਮਾਤਮਾ ਦੇ ਹੁਕਮ ਅਨੁਸਾਰ ਕਰਾਂਗਾ। ਇਸਦਾ ਮਤਲਬ ਅਮਰੀਕਾ ਜੋ ਸਾਡੇ ਭਾਰਤੀ ਨੌਜੁਆਨਾਂ ਲਈ ਸੁਪਨਿਆਂ ਦਾ ਦੇਸ਼ ਹੈ, ਉੱਥੇ ਵੀ ਬਹੁ-ਗਿਣਤੀ ਲੋਕ ਇਹ ਨਹੀਂ ਸੋਚਦੇ ਕਿ ਰਾਸ਼ਟਰਪਤੀ ਨੂੰ ਲੋਕਾਂ ਨੇ ਚੁਣਿਆਂ ਹੈ ਤਾਂ ਕੰਮ ਵੀ ਲੋਕਾਂ ਦੀਆਂ ਇੱਛਾਵਾਂ ਅਨੁਸਾਰ ਹੀ ਹੋਣਾ ਚਾਹੀਦਾ ਹੈ, ਅਖੌਤੀ ਪ੍ਰਮਾਤਮਾ ਦੇ ਹੁਕਮ ਦਾ ਆਡਟ ਕੌਣ ਕਰਾਵੇਗਾ? ਦੂਜੇ ਪਾਸੇ ਹਿਲੇਰੀ ਇੱਕ ਚੋਣ ਪ੍ਰਚਾਰ ਸਮੇਂ ਆਪਣੇ ਘਰ ਪਈ ਬਾਈਬਲ ਨਾਲ ਲੈਕੇ ਗਈ ਤਾਂ ਜੋ ਕੈਮਰਿਆਂ ਸਾਹਮਣੇ ਆਪਣੇ ਪੱਕੀ ਇਸਾਈ ਹੋਣ ਦਾ ਪੂਰਾ ਸਬੂਤ ਦੇ ਸਕੇ। ਏਥੋਂ ਤੱਕ ਕਿ ਪੋਪ ਵੀ ਮੈਦਾਨ ਵਿੱਚ ਕੁੱਦ ਪਿਆ। ਉਸਨੇ ਬਰਨੀ ਸੈਂਡਰਸ ਨੂੰ ਵੈਟੀਕਨ ਸਿਟੀ ਆਉਣ ਦਾ ਸੱਦਾ ਦੇ ਮਾਰਿਆ। ਬੀ.ਬੀ.ਸੀ. ਵਿੱਚ ਛਪੀ ਖਬਰ ਮੁਤਾਬਕ ਬਰਨੀ ਸੈਂਡਰਸ ਨੇ ਬਾਦ ਵਿੱਚ ਕੀਤੀ ਇੱਕ ਪ੍ਰੈਸ ਕਾਨਫਰੰਸ ਵਿੱਚ ਦੱਸਿਆ ਕਿ ਪੋਪ ਨੇ ਆਰਥਿਕ ਨਾ-ਬਰਾਬਰੀ ਘੱਟ ਕਰਨ ਲਈ ਨੈਤਿਕ ਆਰਥਿਕਤਾ ਅਪਣਾਉਨ ਲਈ ਕਿਹਾ। ਦੋਵੇਂ ਮੁੱਖ ਉਮੀਦਵਾਰਾਂ ਦੇ ਭਾਸ਼ਣ ਅਕਸਰ "ਗੌਡ ਬਲੈੱਸ ਅਮੈਰਿਕਾ" ਨਾਲ ਖਤਮ ਹੁੰਦੇ ਰਹੇ ਹਨ। ਕਈ ਰਾਜਨੀਤਕ ਆਗੂ ਚਾਹੁੰਦੇ ਹਨ ਕਿ ਰਾਸ਼ਟਰਪਤੀ ਦੀ ਚੋਣ ਲੜਨ ਵਾਲੇ ਉਮੀਦਵਾਰ ਦੇ ਇਸਾਈ ਹੋਣ ਦੀ ਸ਼ਰਤ ਜ਼ਰੂਰੀ ਕਰ ਦੇਣੀ ਚਾਹੀਦੀ ਹੈ ਤਾਂ ਕਿ ਗੈਰ-ਇਸਾਈ ਵਿਧਾਨਕ ਅਹੁਦਿਆ ਤੇ 'ਕਾਬਜ' ਨਾ ਹੋ ਜਾਣ। ਟਰੰਪ ਨੇ ਮੁਸਲਿਮਾਂ ਦੇ ਅਮਰੀਕਾ ਆਉਣ 'ਤੇ ਪਾਬੰਦੀ ਲਾਉਣ ਦਾ ਨਾਅਰਾ ਉੱਥੋਂ ਦੇ ਬਹੁ-ਗਿਣਤੀ ਲੋਕਾਂ ਦੀ ਮਾਨਸਿਕਤਾ ਨੂੰ ਦੇਖਦਿਆਂ ਹੋਇਆ ਕੈਸ਼ ਕਰਨ ਲਈ ਹੀ ਦਿੱਤਾ। ਜਿਵੇਂ ਭਾਰਤ ਵਿੱਚ ਆਰ.ਐੱਸ.ਐੱਸ. ਦਾ ਥਾਪੜਾ ਪ੍ਰਾਪਤ ਸਰਕਾਰ ਬਨਣ ਨਾਲ ਘੱਟ ਗਿਣਤੀਆਂ ਅਤੇ ਤਰਕਸ਼ੀਲ ਵਿਦਵਾਨਾਂ 'ਤੇ ਹਮਲੇ ਵਧੇ ਹਨ। ਉਸੇ ਤਰ੍ਹਾਂ ਟਰੰਪ ਦੇ ਆਉਂਦਿਆਂ ਹੀ ਸਿੱਖਾਂ ਅਤੇ ਖਾਸ ਕਰਕੇ ਮੁਸਲਮਾਨਾਂ ਉੱਪਰ ਜਨਤਕ ਥਾਂਵਾਂ 'ਤੇ ਹਮਲੇ ਅਤੇ ਮੁਸਲਿਮ ਔਰਤਾਂ ਦੇ ਹਿਜਾਬ ਉਤਾਰਨ ਵਾਲੀਆਂ ਘਟਨਾਵਾਂ ਵਧ ਗਈਆਂ ਹਨ। ਭਾਰਤ ਤੇ ਅਮਰੀਕਾ ਦੇ ਰਾਜਨੇਤਾਵਾਂ ਦੇ ਬਿਆਨਾਂ ਨੂੰ ਦੇਖੀਏ ਤਾਂ ਕਿਹਾ ਜਾ ਸਕਦਾ ਹੈ ਕਿ ਅਸੀਂ ਧਾਰਮਿਕ ਤੌਰ 'ਤੇ ਬਹੁਤ ਹੀ ਜ਼ਹਿਰੀਲੇ ਯੁੱਗ ਵਿੱਚ ਰਹਿ ਰਹੇ ਹਾਂ। ਅਮਰੀਕਨ ਰਾਜਨੀਤੀ ਨਾਲ ਸਬੰਧਤ ਇੱਕ ਦਿਲਚਸਪ ਤੱਥ ਹੋਰ ਵੀ ਹੈ। ਅਮਰੀਕਨ ਸਮਾਜ ਵਿੱਚ ਜਿੱਥੇ ਔਰਤ ਕੰਮਾਂਕਾਰਾਂ ਵਿੱਚ ਬਰਾਬਰ ਦੀ ਭਾਈਵਾਲ ਹੈ ਅਤੇ ਜਿਸ ਅਮਰੀਕਾ ਵਿੱਚ ਲੋਕਤੰਤਰ 200 ਸਾਲ ਤੋਂ ਵੱਧ ਪੁਰਾਣਾ ਹੈ, ਅਜੇ ਤੱਕ ਔਰਤ ਰਾਸ਼ਟਰਪਤੀ ਨਹੀਂ ਬਣ ਸਕੀ। ਉਸਦੇ ਮੁਕਾਬਲੇ ਬੰਗਲਾਦੇਸ਼ ਅਤੇ ਪਾਕਿਸਤਾਨ ਵਰਗੇ ਕੱਟੜ ਮੁਸਲਿਮ ਸਮਾਜ ਵਿੱਚ ਜਿੱਥੇ ਔਰਤ ਦੂਜੇ ਦਰਜੇ ਦੀ ਨਾਗਰਿਕ ਮੰਨੀ ਜਾਂਦੀ ਹੈ, ਔਰਤਾਂ ਪ੍ਰਧਾਨ ਮੰਤਰੀ ਰਹਿ ਚੁੱਕੀਆਂ ਹਨ। ਇਹ ਅਲੱਗ ਵਿਸ਼ਲੇਸਣ ਦਾ ਵਿਸ਼ਾ ਹੈ।

ਅਮਰੀਕਨ ਸੰਵਿਧਾਨ ਮੁਤਾਬਕ ਰਾਸ਼ਟਰਪਤੀ ਦੀ ਚੋਣ ਲੜਨ ਵਾਲੇ ਉਮੀਦਵਾਰ ਦਾ ਇਸਾਈ ਹੋਣਾ ਜ਼ਰੂਰੀ ਯੋਗਤਾ ਨਹੀਂ ਹੈ। ਇਹ ਹੱਕ ਲੋਕਾਂ 'ਤੇ ਛੱਡਿਆ ਹੈ ਕਿ ਉਹ ਕਿਸ ਨੂੰ ਆਪਣੇ ਦੇਸ਼ ਦੇ ਰਾਸ਼ਟਰਪਤੀ ਦੇ ਯੋਗ ਸਮਝਦੇ ਹਨ। ਕੋਈ ਇੱਕ ਧਰਮ ਸਰਕਾਰੀ ਕੰਮਾਂ ਵਿੱਚ ਉੱਚੀ ਜਗ੍ਹਾ ਤੇ ਨਹੀਂ ਰੱਖਿਆ ਜਾ ਸਕਦਾ। ਉਹ ਕਿਸੇ ਗੈਰ-ਧਾਰਮਿਕ, ਗੈਰ-ਇਸਾਈ ਜਾਂ ਨਾਸਤਕ ਬੰਦੇ ਨੂੰ ਚੁਣ ਸਕਦੇ ਹਨ। ਇਹ ਲੋਕਾਂ ਉੱਪਰ ਹੀ ਛੱਡਿਆ ਗਿਆ ਹੈ ਕਿ ਉਹ ਮਨੁੱਖੀ ਮਸਲਿਆਂ ਵਿੱਚ ਧਰਮ ਦੇ ਰੋਲ ਦੀ ਕਿੰਨੀ ਕੁ ਮਹੱਤਤਾ ਸਮਝਦੇ ਹਨ।

**ਅਮਰੀਕਨ ਬਾਬੇ** - ਅਮਰੀਕਾ ਵਿੱਚ ਵੀ ਅਰਬਪਤੀ ਬਾਬਿਆਂ ਦੀ ਭਰਮਾਰ ਹੈ। ਇਨ੍ਹਾਂ 'ਚੋਂ ਇੱਕ ਹੈ "ਬੈਨੀ ਹਿਨ" ਜੋ ਚਾਰ ਕ੍ਰੋੜ ਡਾਲਰ ਤੋਂ ਵੀ ਵੱਧ ਸੰਪਤੀ ਦਾ ਮਾਲਕ ਹੈ। ਇਹ ਫੇਥ ਹੀਲਿੰਗ ਲਈ ਵੱਡੇ-ਵੱਡੇ ਸ਼ਹਿਰਾਂ ਵਿੱਚ ਲੋਕਾਂ ਦੇ ਵੱਡੇ ਇਕੱਠ ਕਰਦਾ ਹੈ। ਇਹੀ ਪ੍ਰੋਗਰਾਮ ਬਾਅਦ ਵਿੱਚ ਟੀਵੀ 'ਤੇ ਪ੍ਰਸਾਰਿਤ ਕੀਤੇ ਜਾਂਦੇ ਹਨ। "ਕੈਨੇਥ ਕੋਪਲੈਂਡ" ਇਨ੍ਹਾਂ 'ਚੋਂ ਸਭ ਤੋਂ ਅਮੀਰ ਹੈ। "ਜੋਇਸ ਮੇਅਰ" ਦਾ ਪ੍ਰੋਗਰਾਮ ਡਬਿੰਗ ਕਰਕੇ ਤਾਂ ਸਾਡੇ ਜਲੰਧਰ ਦੂਰਦਰਸ਼ਨ ਨੇ ਵੀ ਕਈ ਵਾਰ ਪੇਸ਼ ਕੀਤਾ ਹੈ। ਉਹ ਆਪਣੇ ਨਿੱਜੀ ਜੈੱਟ 'ਤੇ ਸਫਰ ਕਰਦੀ ਹੈ ਅਤੇ ਤਕਰੀਬਨ ਇੱਕ ਕ੍ਰੋੜ ਡਾਲਰ ਦੀ ਸੰਪਤੀ ਦੀ ਮਾਲਕ ਹੈ। ਦਰਅਸਲ ਅਮਰੀਕਾ ਦੁਨੀਆਂ ਦੀ ਪੂੰਜੀਵਾਦੀ ਵਿਵਸਥਾ ਦੀ ਬਹੁਤ ਮਜ਼ਬੂਤ ਕੜੀ ਹੈ। ਇਸ ਪ੍ਰਬੰਧ ਨਾਲ ਜੁੜੀਆਂ ਅਲਾਮਤਾਂ ਆਰਥਕ ਪਾੜਾ, ਬੇਰੁਜ਼ਗਾਰੀ, ਅਪਰਾਧ, ਘਰੇਲੂ ਕਲੇਸ਼ ਆਦਿ ਅਮਰੀਕਨ ਸਮਾਜ ਵਿੱਚ ਵੀ ਵੱਡੀ ਪੱਧਰ ਤੇ ਹਨ। ਅਮਰੀਕਨ ਸਮਾਜ ਇਕ ਨਾ-ਖੁਸ਼ ਸਮਾਜ ਹੈ। ਇਸੇ ਲਈ ਉੱਥੇ ਵੀ 'ਖੁਸ਼ੀਆਂ ਵੰਡਣ' ਵਾਲੇ ਧਰਮ ਦੇ ਠੇਕੇਦਾਰਾਂ ਦੀ ਭਰਮਾਰ ਹੈ।

**ਅਮਰੀਕਨ ਸਕੂਲਾਂ ਵਿੱਚ ਪ੍ਰਾਰਥਨਾ** - ਅਮਰੀਕਾ ਦੇ ਸਕੂਲਾਂ ਵਿੱਚ ਬਾਈਬਲ ਦੀ ਪੜ੍ਹਾਈ ਦਾ ਵੀ ਦਿਲਚਸਪ ਇਤਿਹਾਸ ਹੈ। ਸਕੂਲਾਂ ਵਿੱਚ ਪ੍ਰਾਰਥਨਾ ਅਤੇ ਬਾਈਬਲ ਦੇ ਉਚਾਰਣ ਨੂੰ ਲੈਕੇ ਸੁਪਰੀਮ ਕੋਰਟ ਦੇ ਫੈਸਲੇ ਬਹੁਤ ਮਹੱਤਵਪੂਰਨ ਹਨ।1955 ਵਿੱਚ ਸਕੂਲਾਂ ਲਈ ਇੱਕ ਪ੍ਰਾਰਥਨਾ ਪਾਸ ਕਰ ਦਿੱਤੀ ਗਈ।

"ਹੇ ਸਰਵ ਸ਼ਕਤੀਮਾਨ ਪ੍ਰਭੂ, ਅਸੀਂ ਤੇਰੇ ਆਸਰੇ ਅੱਗੇ ਸੀਸ ਝੁਕਾਉਂਦੇ ਹਾਂ, ਅਤੇ ਅਸੀਂ ਤੇਰੀਆਂ ਮਿਹਰਾਂ ਸਾਡੇ ਲਈ, ਮਾਪਿਆਂ ਲਈ, ਸਾਡੇ ਅਧਿਆਪਕਾਂ ਲਈ ਅਤੇ ਆਪਣੇ ਦੇਸ ਲਈ ਮੰਗਦੇ ਹਾਂ !ਆਮੀਨ !"

1962 ਵਿੱਚ ਸਟੀਫਨ ਐਂਜਲ ਦੀ ਅਗਵਾਈ ਵਿੱਚ ਪੰਜ ਵਿਦਿਆਰਥੀਆਂ ਦੇ ਪਰਿਵਾਰਾਂ ਨੇ ਕੋਰਟ ਵਿੱਚ ਸ਼ਿਕਾਇਤ ਕਰ ਦਿੱਤੀ ਕਿ ਸਵੇਰ ਦੀ ਇਹ ਪ੍ਰਾਰਥਨਾ ਸੰਵਿਧਾਨ ਦੀ ਪਹਿਲੀ ਸੋਧ ਦਾ ਉਲੰਘਣ ਹੈ ਜਿਸ ਅਨੁਸਾਰ ਕਿਸੇ ਸੰਸਥਾ ਵਿੱਚ ਧਰਮ ਨੂੰ ਵੱਧ ਜਾਂ ਖਾਸ ਸਤਿਕਾਰ ਨਹੀਂ ਦਿੱਤਾ ਜਾਵੇਗਾ। ਕੋਰਟਬੈਂਚ ਨੇ 6/1 ਨਾਲ ਸਕੂਲਾਂ ਵਿੱਚ ਇਸ ਪ੍ਰਾਰਥਨਾ ਨੂੰ ਬੰਦ ਕਰ ਦਿੱਤਾ। ਨਾਲ ਹੀ 16ਵੀਂ ਸਦੀ ਵਿੱਚ ਇੰਗਲੈਂਡ ਵਿੱਚ ਇਸਾਈ ਧਰਮ ਦੇ ਨਾਂ 'ਤੇ ਹੋਈ ਖੂਨੀ ਲੜਾਈ ਦੇ ਹਵਾਲੇ ਨਾਲ ਚਰਚ ਅਤੇ ਰਾਜ ਨੂੰ ਅਲੱਗ-ਅਲੱਗ ਰੱਖਣ ਦੀ ਵਿਆਖਿਆ ਵੀ ਕਰ ਦਿੱਤੀ। ਕੋਰਟ ਨੇ ਕਿਹਾ ਕਿ ਪ੍ਰਾਰਥਨਾ ਕਿਉਂਕਿ ਇੱਕ ਧਾਰਮਿਕ ਕਿਰਿਆ ਹੈ, ਇਸ ਲਈ ਇਸਨੂੰ ਪਰਿਵਾਰ ਅਤੇ ਚਰਚ ਤੱਕ ਸੀਮਤ ਰੱਖਣਾ ਚਾਹੀਦਾ ਹੈ। ਸਕੂਲਾਂ ਵਿੱਚ ਸੰਵਿਧਾਨਕ ਤੌਰ ਤੇ ਇਸਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ।

ਅਦਾਲਤ ਦੇ ਇਸ ਫੈਸਲੇ ਨੇ ਸਕੂਲਾਂ ਵਿੱਚ ਸਰਕਾਰੀ ਨਿਰਦੇਸ਼ਾਂ 'ਤੇ ਕੀਤੀ ਜਾਂਦੀ ਪ੍ਰਾਰਥਨਾ ਖਿਲਾਫ਼ ਬਾਅਦ ਦੇ ਸਾਰੇ ਕੇਸਾਂ ਲਈ ਅਧਾਰ ਤਿਆਰ ਕਰ ਦਿੱਤਾ। ਇਸੇ ਤਰ੍ਹਾਂ ਦਾ ਇੱਕ ਫੈਸਲਾ ਐਡਵਰਡ ਸਕੈਂਪ ਦੇ ਕੇਸ ਵਿੱਚ 1963 ਵਿੱਚ ਆਇਆ। ਐਡਵਰਡ ਸਕੈਂਪ ਨੂੰ ਆਪਣੇ ਬੱਚੇ ਦੇ ਸਕੂਲ ਦੀ ਪ੍ਰਾਰਥਨਾ ਵਿੱਚ ਬਾਈਬਲ ਪੜ੍ਹਾਏ ਜਾਣ 'ਤੇ ਇਤਰਾਜ਼ ਸੀ। ਉਹ ਇਹ ਵੀ ਨਹੀਂ ਸੀ ਚਾਹੁੰਦਾ ਕਿ ਪ੍ਰਾਰਥਨਾ ਸਮੇਂ ਉਸਦਾ ਬੱਚਾ ਬਾਹਰ ਖੜ੍ਹਾ ਰਹੇ। ਉਸਦੇ ਬੇਟੇ ਨੇ ਖ਼ੁਦ ਹੀ ਫੈਸਲਾ ਕਰ ਲਿਆ। ਜਦੋਂ ਬਾਈਬਲ ਪੜ੍ਹਣ ਦੀ ਉਸਦੀ ਵਾਰੀ ਆਈ ਤਾਂ ਉਸਨੇ ਕੁਰਾਨ ਪੜ੍ਹ ਦਿੱਤੀ। ਭਾਵੇਂ ਕਿ ਇਹ ਕੋਈ ਢੁਕਵਾਂ ਬਦਲ ਨਹੀਂ ਸੀ। ਪ੍ਰਿੰਸੀਪਲ ਨੇ ਉਸਨੂੰ ਬਾਹਰ ਕੱਢ ਦਿਤਾ। ਕੇਸ ਸੁਪਰੀਮ ਕੋਰਟ ਚਲਾ ਗਿਆ। ਜੱਜਾਂ ਦੇ ਬੈਂਚ ਨੇ 8/1 ਨਾਲ ਪ੍ਰਾਰਥਨਾ ਅਤੇ ਬਾਈਬਲ ਪੜ੍ਹਣ 'ਤੇ ਪਾਬੰਦੀ ਲਾ ਦਿੱਤੀ। ਵੈਸੇ ਅਮਰੀਕਾ ਦੇ ਸਕੂਲਾਂ ਵਿੱਚ ਕਿਸੇ ਨੂੰ ਵੀ ਪ੍ਰਾਰਥਨਾ ਕਰਨ ਦੀ ਇਜਾਜ਼ਤ ਹੈ, ਬਸ਼ਰਤੇ ਕਿ ਇਹ ਸਰਕਾਰੀ ਤੌਰ 'ਤੇ ਨਿਰਧਾਰਤ ਨਾ ਕੀਤੀ ਗਈ ਹੋਵੇ ਅਤੇ ਕਿਸੇ ਦੇ ਕੰਮ ਵਿੱਚ ਵਿਘਨ ਨਾ ਪਾਉਂਦੀ ਹੋਵੇ। ਅਬਾਦੀ ਦੇ ਰੋਜ਼ਮਰ੍ਹਾ ਦੇ ਧਾਰਮਿਕ ਚਲਨ ਨੂੰ ਦੇਖਦਿਆਂ ਕਿਹਾ ਜਾ ਸਕਦਾ ਹੈ ਕਿ ਭਾਰਤ ਵਾਂਗ ਹੀ ਅਮਰੀਕਾ ਵੀ ਇੱਕ ਸ਼ਰਧਾਵਾਨ ਧਾਰਮਿਕ ਰਾਸ਼ਟਰ ਹੈ। ਨਾਲ ਹੀ ਉਸੇ ਤਰ੍ਹਾਂ ਧਾਰਮਿਕ ਵਖਰੇਵਿਆਂ ਭਰਿਆ ਵੀ ਹੈ। ਦੋਵੇਂ ਟਕਰਾਵੀਆਂ ਹਾਲਤਾਂ ਦੇ ਮੱਦੇਨਜ਼ਰ ਦੇਸ਼ ਦਾ ਸੰਵਿਧਾਨ ਸੈਕੂਲਰ ਹੋਵੇ ਇਹ ਮੂਲ ਲੋੜ ਹੈ।

**ਨਾਸਤਕਾਂ ਦੀ ਗਿਣਤੀ** - 1991 ਵਿੱਚ ਹੋਏ ਇੱਕ ਸਰਵੇ ਮੁਤਾਬਕ ਸਕੂਲਾਂ ਵਿੱਚ ਪ੍ਰਾਰਥਨਾ ਨਾਲ ਸੰਬੰਧਤ ਉਪਰੋਕਤ ਅਦਾਲਤੀ ਫੈਸਲਿਆਂ ਤੋਂ ਤਕਰੀਬਨ 80% ਆਮ ਜਨਤਾ, ਰਾਜਨੇਤਾ ਅਤੇ ਧਾਰਮਿਕ ਸੰਸਥਾਵਾਂ ਨਾ-ਖੁਸ਼ ਸਨ। 2011 ਵਿੱਚ ਹੋਏ ਸਰਵੇ ਮੁਤਾਬਕ ਆਮ ਜਨਤਾ ਦੀ ਇਹ ਗਿਣਤੀ ਘਟ ਕੇ 65% ਰਹਿ ਗਈ। ਅਮਰੀਕਾ ਦੇ ਫਏ ਫੋਰਮ ਸੁਰਵਏ ਦੀ ਰਿਪੋਰਟ ਵੀ ਦਿਲਚਸਪ ਤੱਥ ਪੇਸ਼ ਕਰਦੀ ਹੈ -

- 2007 ਦੇ ਮੁਕਾਬਲੇ 2014 ਵਿੱਚ ਰੱਬ ਵਿਚ ਪੱਕਾ ਯਕੀਨ ਰਖਣ ਵਾਲਿਆਂ ਦੀ ਗਿਣਤੀ 8% ਘਟ ਗਈ।
- ਕੁੱਲ ਨਾਸਤਿਕਾਂ ਵਿੱਚੋਂ 18 ਤੋਂ 30 ਸਾਲ ਦੀ ਉਮਰ ਵਾਲੇ 38% ਅਤੇ 65 ਸਾਲ ਤੋਂ ਉੱਪਰ ਦੀ ਉਮਰ ਵਾਲੇ 12% ਹਨ।
- ਕੁੱਲ ਨਾਸਤਿਕਾਂ ਵਿੱਚੋਂ 65% ਮਰਦ ਅਤੇ 35% ਔਰਤਾਂ ਹਨ।
- ਆਸਤਕ ਅਮਰੀਕਾ ਦੀਆਂ ਦੋਵੇਂ ਪਾਰਟੀਆਂ ਡੈਮੋਕਰੇਟ ਅਤੇ ਰਿਪਬਲਿਕਨ ਵੱਲ ਬਰਾਬਰ ਝੁਕਾਅ ਰੱਖਦੇ ਹਨ ਜਦਕਿ ਨਾਸਤਕਾਂ ਚੋਂ 18% ਦਾ ਝੁਕਾਅ ਰਿਪਬਲਿਕਨਾਂ ਵੱਲ ਅਤੇ 65% ਡੈਮੋਕਰੇਟਾਂ ਵੱਲ ਹੈ।

**ਆਜ਼ਾਦ ਸੋਚ ਵਾਲਿਆਂ ਦੀ ਜਿੰਦਗੀ** - ਅਮਰੀਕੀ ਸਮਾਜ ਵਿੱਚ ਰੱਬ ਵਿੱਚ ਯਕੀਨ ਨਾ ਰੱਖਣ ਵਾਲਾ ਬੰਦਾ ਕਿਵੇਂ ਵਿਚਰਦਾ ਹੈ, ਇਸ ਬਾਰੇ "ਫਰੀ ਥੌਟ" ਨਾਂ ਦੇ ਬਲੌਗ ਵਿੱਚ ਜੂਲੀਅਨ ਆਪਣੇ ਤਜਰਬੇ ਸਾਂਝੇ ਕਰਦਾ ਹੈ। "ਸਾਰੇ ਧਰਮਾਂ ਦੀ ਅਜ਼ਾਦੀ ਦੇ ਜਸ਼ਨ ਮਨਾਉਣ ਵਾਲੇ ਅਮਰੀਕਾ ਵਿੱਚ ਧਰਮਾਂ ਤੋਂ ਪੂਰੀ ਤਰਾਂ ਮੁਕਤ ਹੋਕੇ ਜਿਉਣ ਵਾਲਾ ਨਾਸਤਕ ਬੰਦਾ ਸਮਾਜ ਤੋਂ ਕੱਟਿਆ ਰਹਿੰਦਾ ਹੈ ਅਤੇ ਆਪਣੇ ਨਾਸਤਕਤਾ ਵਾਲੇ ਵਿਚਾਰਾਂ ਨੂੰ ਖੁੱਲ੍ਹ ਕੇ ਨਹੀਂ ਦੱਸਦਾ।.. ਤਕਰੀਬਨ ਪੂਰੇ ਅਮਰੀਕਨ ਜਨ-ਜੀਵਨ ਵਿੱਚ ਖੁਲੱਮ-ਖੁੱਲਾ ਐਲਾਨੀਆਂ ਨਾਸਤਕ ਘੱਟ ਹੀ ਹਨ। ਸ਼ਾਇਦ ਇਸੇ ਕਾਰਨ ਹੀ ਇੰਟਰਨੈੱਟ ਦੇ ਇਸ ਖਾਸ ਕੋਨੇ ਬੈਠ ਕੇ ਅਸੀਂ ਜ਼ਿਆਦਾ ਗੱਲਾਂ ਕਰਦੇ ਹਾਂ। ਮਾਨਚੈਸਟਰ ਤੋਂ ਆਏ ਇੱਕ ਨਾਸਤਕ ਨੇ ਜੂਲੀਅਨ ਨਾਲ ਆਪਣਾ ਤਜਰਬਾ ਸਾਂਝਾ ਕੀਤਾ, "ਮੈਨੂੰ ਇਹ ਤਾਂ ਪਤਾ ਸੀ ਕਿ ਇਹ ਬਾਈਬਲ-ਬੈਲਟ ਹੈ ਪਰ ਇਹ ਨਹੀਂ ਸੀ ਪਤਾ ਕਿ ਇਹ ਪੂਰੀ ਤਰ੍ਹਾਂ ਕਰਿਸਚੀਅਨ ਸਮਾਜ ਹੈ।''

ਜੂਲੀਅਨ ਨੂੰ ਇੱਕ ਹੋਰ ਨਾਸਤਕ ਔਰਤ ਮਿਲੀ ਜੋ ਕੰਮਕਾਜੀ ਮਾਪਿਆਂ ਦੇ ਬੱਚਿਆਂ ਨੂੰ ਸਾਂਭਦੀ ਹੈ। ਉਹ ਦੱਸਦੀ ਹੈ ਕਿ ਬੱਚਿਆਂ ਦੇ ਮਾਪਿਆਂ ਦਾ ਵਤੀਰਾ ਉਸ ਨਾਲ ਇਕਦਮ ਬਦਲ ਜਾਂਦਾ ਹੈ ਜਦੋਂ ਉਨ੍ਹਾਂ ਨੂੰ ਪਤਾ ਲੱਗਦਾ ਹੈ ਕਿ ਨਸ਼ੇੜੀ ਹੋਣ ਤੱਕ ਤਾਂ ਠੀਕ ਸੀ, ਪਰ ਮੈਂ ਤਾਂ ਨਾਸਤਕ ਵੀ ਹਾਂ।

ਪਰ ਜੂਲੀਅਨ ਇਹ ਵੀ ਨੋਟ ਕਰਦਾ ਹੈ ਕਿ ਨਾਸਤਕਾਂ ਦੀ ਗਿਣਤੀ ਵਧ ਰਹੀ ਹੈ। ਇੱਕ ਹੋਰ ਤਰਕਸ਼ੀਲ ਸਿਲਵਰਮੈਨ ਨੂੰ

ਉਹ ਗਿਣਤੀ ਵਧਣ ਦਾ ਕਾਰਣ ਪੁੱਛਦਾ ਹੈ। ਉਹ ਬੰਦਾ ਉਸਨੂੰ ਦੱਸਦਾ ਹੈ ਕਿ ਕੋਈ ਸਮਾਂ ਸੀ ਜਦੋਂ ਉਹ ਚੁੱਪ-ਚਾਪ ਆਪਣੀ ਬਾਈਕ ਤੇ ਲਾਇਬਰੇਰੀ ਜਾਂਦਾ ਸੀ। ਉੱਥੇ ਪੂਰੀ ਤਰ੍ਹਾਂ ਨਾਸਤਕਤਾ ਵਾਲੀ ਇੱਕ ਹੀ ਕਿਤਾਬ ਮਿਲੀ, ਜਾਰਜ ਸਮਿੱਥ ਦੀ ਲਿਖੀ - 'ਦ ਕੇਸ ਅਗੇਂਸਟ ਗੌਡ।' ਉਸਨੂੰ ਜਾਪਦਾ ਕਿ ਅਜਿਹਾ ਉਹ ਇਕੱਲਾ ਹੀ ਹੈ। ਪਰ ਹੁਣ ਉਹ ਇੰਟਰਨੈੱਟ ਤੇ ਆਪਣੇ ਵਰਗੇ ਲੱਖਾਂ ਲੋਕਾਂ ਨੂੰ ਮਿਲ ਸਕਦਾ ਹੈ।

ਅਮਰੀਕਾ ਵਿੱਚ ਉਨ੍ਹਾਂ ਦੀ ਗਿਣਤੀ ਤੇਜ਼ੀ ਨਾਲ ਵਧੀ ਹੈ ਜੋ ਕਹਿੰਦੇ ਹਨ ਕਿ ਉਹ ਕਿਸੇ ਧਰਮ ਨਾਲ ਜੁੜੇ ਹੋਏ ਨਹੀਂ। ਇਨ੍ਹਾਂ ਦਾ ਛੋਟਾ ਨਾਮ "ਨੋਨਜ਼" ਪੈ ਗਿਆ ਹੈ। ਹਾਲਾਂਕਿ ਰੱਬ ਬਾਰੇ ਅਤੇ ਪ੍ਰਾਰਥਨਾ ਬਾਰੇ ਇਹ ਲੋਕ ਵੱਖਰੀ ਵੱਖਰੀ ਰਾਏ ਰਖਦੇ ਹਨ, ਤੇ ਬਹੁਤੇ ਰੱਬ ਵਿੱਚ ਯਕੀਨ ਰੱਖਦੇ ਹਨ। ਪਰ ਇਨ੍ਹਾਂ ਇੱਕ ਪੜਾਅ ਤੈਅ ਕਰ ਲਿਆ ਹੈ ਕਿ ਇਹ ਕਿਸੇ ਜੱਥੇਬੰਦ ਧਰਮ ਤੋਂ ਬਾਹਰ ਹੋ ਗਏ ਹਨ। ਜਦੋਂ ਪ੍ਰੋਟੈਸਟੈਂਟ ਲੋਕ ਆਪਣੇ ਆਪ ਨੂੰ ਧਾਰਮਿਕ ਹੋਣ ਕਰਕੇ ਆਪਣੇ ਵੱਧ ਚੰਗੇ ਅਤੇ ਨੈਤਿਕ ਹੋਣ ਦਾ ਦਮ ਭਰਦੇ ਹਨ ਤਾਂ ਇਹ ਅਜਿਹਾ ਨਹੀਂ ਮੰਨਦੇ ਕਿ ਨੈਤਿਕਤਾ ਕਿਸੇ ਖਾਸ ਧਰਮ ਨਾਲ ਬੰਨੀ ਹੋਈ ਹੈ।

**ਅਮਰੀਕਾ ਦਾ ਮਹਾਨ ਚਿੰਤਕ** - ਜੇਕਰ ਅਮਰੀਕਾ ਵਿੱਚ ਕਿਸੇ ਵੀ ਧਰਮ ਨੂੰ ਨਾ ਮੰਨਣ ਵਾਲਿਆਂ ਦੀ ਗਿਣਤੀ ਪ੍ਰੋਟੈਸਟੈਂਟ ਲੋਕਾਂ ਤੋ ਬਾਅਦ ਦੂਜੇ ਨੰਬਰ 'ਤੇ ਹੈ ਤਾਂ ਇਸ ਵਿੱਚ ਚਿੰਤਕਾਂ ਦੀ ਵੱਡੀ ਭੂਮਿਕਾ ਰਹੀ ਹੈ। ਇਨ੍ਹਾਂ ਚਿੰਤਕਾਂ ਵਿੱਚੋਂ 1833 ਵਿੱਚ ਨਿਊਯਾਰਕ ਵਿੱਚ ਜਨਮੇ ਰੌਬਰਟ ਇੰਗਰਸੋਲ ਦਾ ਨਾਂ ਪ੍ਰਮੁੱਖ ਹੈ। ਰੌਬਰਟ ਇੰਗਰਸੋਲ ਕਹਿੰਦਾ ਹੈ ਕਿ ਜਿੰਨ੍ਹਾਂ ਅਸੀਂ ਝੂਠੇ ਵਿਸ਼ਵਾਸ਼ਾਂ ਨੂੰ ਤਬਾਹ ਕਰਦੇ ਜਾਵਾਂਗੇ, ਉਨ੍ਹੀ ਹੀ ਸਚਾਈ ਲਈ ਜਗ੍ਹਾ ਬਣਦੀ ਜਾਏਗੀ। ਉਹ ਲਿਖਦਾ ਹੈ ਕਿ ਬੁੱਧੀ ਦਾ ਚਾਨਣ ਤਰਕ ਦੀ ਸ਼ਕਤੀ ਨਾਲ ਹੁੰਦਾ ਹੈ। ਜੋ ਇਸ ਚਾਨਣ ਨੂੰ ਬੁਝਾ ਦਿੰਦਾ ਹੈ, ਹਨੇਰੇ ਵਿੱਚ ਰਹਿੰਦਾ ਹੈ। ਬੁੱਧੀ ਦੇ ਇਸ ਲੈਂਪ ਨੂੰ ਬੁਝਾਉਣ ਦੀ ਜ਼ਿੰਮੇਵਾਰੀ ਧਰਮ ਨੇ ਸੰਭਾਲ ਰੱਖੀ ਹੈ। ਇੰਗਰਸੋਲ ਨੂੰ ਗਵਰਨਰ ਲਾਉਣ ਦਾ ਲਾਲਚ ਦਿੱਤਾ ਗਿਆ, ਬਸ਼ਰਤੇ ਕਿ ਉਹ ਆਪਣੇ ਧਰਮ ਵਿਰੁੱਧ ਵਿਚਾਰਾਂ ਨੂੰ ਨਾ ਪ੍ਰਚਾਰੇ। ਉਹ ਨਾ ਮੰਨਿਆਂ ਤਾਂ ਸਮਾਜ 'ਚੋਂ ਛੇਕਿਆ ਗਿਆ। ਉਸਦੇ ਭਾਸ਼ਣਾਂ 'ਤੇ ਪਾਬੰਦੀ ਲਾਈ ਗਈ। ਉਹ ਇਹ ਵੀ ਪੁੱਛਦਾ ਹੈ ਕਿ ਜੇਕਰ ਅੰਧਵਿਸ਼ਵਾਸ਼ਾਂ ਉੱਤੇ ਫਜ਼ੂਲ ਵਿੱਚ ਕੀਤੇ ਖਰਚੇ ਨੂੰ ਮਨੁੱਖਤਾ ਦੇ ਭਲੇ ਲਈ ਵਰਤਿਆ ਜਾਂਦਾ ਤਾਂ ਸੋਚੋ ਦੁਨੀਆਂ ਕਿਹੋ ਜਿਹੀ ਹੁੰਦੀ? ਆਓ ਆਪਾਂ ਇੰਗਰਸੋਲ ਦੇ ਇਸ ਸੁਆਲ ਨੂੰ ਹੁਣ ਹੀ ਵਿਚਾਰ ਲਈਏ। 98555-30721

## ਵਿਆਹ ਸੰਬੰਧੀ

ਇੱਕ ਤਰਕਸ਼ੀਲ ਲੜਕੇ ਲਈ ਬਰਾਬਰ ਦੀ ਯੋਗਤਾ ਵਾਲੀ ਤਰਕਸ਼ੀਲ ਲੜਕੀ ਦੀ ਜਰੂਰਤ ਹੈ। ਲੜਕਾ ਗਰੈਜੂਏਟ, ਕੱਦ 5 ਫੁੱਟ 5 ਇੰਚ, ਜਨਮ ਜੂਨ 1983, ਪੰਜਾਬ, ਕੋਈ ਦਾਜ ਨਹੀਂ, ਜਾਤ ਦੀ ਕੋਈ ਸ਼ਰਤ ਨਹੀਂ। ਸੰਪਰਕ: 98787-48750

ਇੰਝ ਪੜ੍ਹੋ ਪੁਸਤਕਾਂ

## ਬਾਬਾ ਡਮਰੂ ਵਾਲਾ

ਮੈਂ ਰਮੇਸ਼ ਛਬੀਲਾ ਦੀ ਲਿਖੀ ਹੋਈ ਕਿਤਾਬ 'ਬਾਬਾ ਡਮਰੂ ਵਾਲਾ' ਪੜ੍ਹੀ। ਇਹ ਕਿਤਾਬ ਉਹਨਾਂ ਪਾਖੰਡੀ ਬਾਬਿਆਂ ਜਾਂ ਗੈਰਵਿਗਿਆਨਕ ਗੱਲਾਂ ਕਰਨ ਵਾਲਿਆਂ ਬਾਰੇ ਹੈ, ਜੋ ਲੋਕਾਂ ਨੂੰ ਆਪਣੀਆਂ ਗੱਲਾਂ ਵਿੱਚ ਫਸਾ ਕੇ ਲੋਕਾਂ ਦੇ ਮਨਾਂ ਅੰਦਰ ਭੂਤਾਂ, ਪ੍ਰੇਤਾਂ, ਛਲੇਡਿਆਂ, ਚੁੜੇਲਾਂ ਆਦਿ ਦਾ ਡਰ ਬਿਠਾ ਕੇ ਉਨ੍ਹਾਂ ਨੂੰ ਲੁੱਟਦੇ ਹਨ। ਦੱਸਿਆ ਗਿਆ ਹੈ ਕਿ ਕਿਸ ਤਰ੍ਹਾਂ ਇੱਕ ਪਾਖੰਡੀ ਬਾਬਾ ਤੇ ਉਸਦੇ ਚੇਲੇ ਲੋਕਾਂ ਨੂੰ ਲੁੱਟਦੇ ਹਨ ਅਤੇ ਉਨ੍ਹਾਂ ਤੋਂ ਪੈਸਾ ਵਸੂਲੀ ਕਰਦੇ ਹਨ। ਪਰ ਇਸ ਕਹਾਣੀ ਦੇ ਸੂਝਵਾਨ ਪਾਤਰ ਉਨ੍ਹਾਂ ਨੂੰ ਅਜਿਹਾ ਕਰਨ ਵਿੱਚ ਪੂਰੀ ਤਰ੍ਹਾਂ ਸਫਲ ਨਹੀਂ ਹੋਣ ਦਿੰਦੇ। ਇਸ ਵਿੱਚ ਦੱਸਿਆ ਗਿਆ ਹੈ ਕਿ ਇਨ੍ਹਾਂ ਪਾਖੰਡੀਆਂ ਦੇ ਚੇਲੇ ਪਹਿਲਾਂ ਲੋਕਾਂ ਅੰਦਰ ਭੂਤਾਂ ਦਾ ਡਰ ਬਿਠਾਉਂਦੇ ਹਨ ਤੇ ਫਿਰ ਆਪਣੇ ਕੋਲੋਂ ਝੂਠੀਆਂ ਕਹਾਣੀਆਂ ਸੁਣਾਉਂਦੇ ਹਨ। ਤੇ ਫਿਰ ਉਨ੍ਹਾਂ ਨੂੰ ਇਨ੍ਹਾਂ ਪਾਖੰਡੀ ਬਾਬਿਆਂ ਕੋਲ ਲੈ ਜਾਂਦੇ ਹਨ। ਅਕਸਰ ਪਿੰਡਾਂ ਵਿੱਚ ਇੱਕ ਸ਼ਬਦ ਸੁਣਨ ਨੂੰ ਮਿਲਦਾ ਹੈ ਕਿ ਅਸੀਂ ਕਿਸੇ ਸਿਆਣੇ ਕੋਲ ਗਏ ਸੀ। ਉਸ ਨੇ ਇਹ ਤਬੀਤ ਵਗੈਰਾ ਦਿੱਤਾ ਹੈ। ਪਹਿਲਾਂ ਤਾਂ ਉਸ ਗੈਰ ਵਿਗਿਆਨਕ ਪਾਖੰਡੀ ਨੂੰ ਸਿਆਣਾ ਨਹੀਂ ਕਹਿਣਾ ਚਾਹੀਦਾ। ਉਹ ਸਭ ਤੋਂ ਵੱਡਾ ਮੂਰਖ ਵਿਅਕਤੀ ਹੈ ਜੋ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਹੈ। ਇਨ੍ਹਾਂ ਪਾਖੰਡੀਆਂ ਦੇ ਪਾਏ ਵਹਿਮਾਂ ਭਰਮਾਂ ਵਿੱਚ ਸਭ ਤੋਂ ਵੱਧ ਔਰਤਾਂ ਫਸਦੀਆਂ ਹਨ। ਇਸਤੋਂ ਬਚਣ ਦਾ ਤਰੀਕਾ ਹੈ ਕਿ ਹਰ ਵਿਅਕਤੀ ਸਿੱਖਿਅਤ ਹੋਣਾ ਚਾਹੀਦਾ ਹੈ।

ਬਚਪਨ ਵਿੱਚ ਹੀ ਬੱਚਿਆਂ ਦੇ ਮਨਾਂ ਵਿੱਚ ਮਾਪਿਆਂ ਅਤੇ ਸਮਾਜ ਵੱਲੋਂ ਬਹੁਤ ਸਾਰੇ ਅੰਧਵਿਸ਼ਵਾਸ ਭਰ ਦਿੱਤੇ ਜਾਂਦੇ ਹਨ ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਉਹ ਅੰਧ ਵਿਸ਼ਵਾਸ (ਭੂਤਾਂ, ਪ੍ਰੇਤਾਂ, ਛਲੇਡਿਆਂ, ਚੁੜੇਲਾਂ ਆਦਿ ਕਲਪਿਤ ਪਾਤਰਾਂ ਬਾਰੇ) ਸੰਕਲਪਾਂ ਦੇ ਰੂਪ ਵਿੱਚ ਬਾਲ ਮਨਾਂ ਵਿੱਚ ਸਥਾਈ ਸਥਾਨ ਗ੍ਰਹਿਣ ਕਰ ਲੈਂਦੇ ਹਨ। ਅਜਿਹੀਆਂ ਕਹਾਣੀਆਂ ਪੜ੍ਹਕੇ ਮਾਪਿਆਂ ਨੂੰ ਸਿੱਖਿਅਤ ਹੋਣਾ ਚਾਹੀਦਾ ਹੈ। ਉਹਨਾਂ ਨੂੰ ਵਿਗਿਆਨਕ ਤੇ ਗੈਰ ਵਿਗਿਆਨਕ ਵਿੱਚ ਫਰਕ ਸਮਝਣਾ ਚਾਹੀਦਾ। ਤਾਂ ਜੋ ਆਉਣ ਵਾਲੀ ਪੀੜ੍ਹੀ ਲਈ ਇਸ ਤਰ੍ਹਾਂ ਦਾ ਸੰਕਟ ਪੈਦਾ ਨਾ ਹੋਵੇ।

ਰਮਨਦੀਪ ਸਿੰਘ, ਕਲਾਸ ਨੌਵੀਂ, ਸੰਤ ਅਤਰ ਸਿੰਘ ਪਬਲਿਕ ਸਕੂਲ, ਹਰਿਆਊ (ਵਾਇਆ ਲਹਿਰਾਗਾਗਾ) ਸੰਗਰੂਰ

ਜੋ ਬੰਦਾ ਦਲੀਲ ਤੇ ਤਰਕ ਦੀ ਵਰਤੋਂ ਛੱਡ ਚੁੱਕਾ ਹੈ,
ਉਸ ਨਾਲ ਸੰਵਾਦ ਕਰਨਾ ਮੁਰਦੇ ਦੇ ਟੀਕਾ ਲਾਉਣ ਵਾਂਗ ਹੈ।
-ਥੌਮਸ ਪੈਨ ਇੰਗਲਿਸ਼-ਅਮਰੀਕਨ ਰਾਜਸੀ ਕਾਰਕੁੰਨ ਅਤੇ ਲੇਖਕ

ਧਰਮ ਦੇ ਨਾਂ ਤੇ ਲੜਾਉਣ ਵਾਲਿਆਂ ਨੂੰ
ਸਭ ਕੁੱਝ ਪਤਾ ਹੁੰਦਾ ਹੈ ਤੇ ਲੜਨ ਵਾਲਿਆਂ ਨੂੰ
ਕੱਖ ਵੀ ਪਤਾ ਨਹੀਂ ਹੁੰਦਾ ਪਰ ਦੋਵੇਂ ਹੀ ਧਿਰਾਂ ਦਾਅਵਾ
ਇਸਦੇ ਉਲਟ ਕਰਦੀਆਂ ਹਨ।

# ਸੁਪਨੇ ਦੀ ਪਰਵਾਜ਼



**ਰਾਜਵੰਤ ਬਾਗੜੀਆਂ**

ਵਿਗਿਆਨ ਦੇ ਇਸ ਯੁੱਗ ਨੇ ਅਥਾਹ ਤਰੱਕੀ ਕੀਤੀ ਹੈ। ਵਿਗਿਆਨੀਆਂ ਦੀਆਂ ਖੋਜ਼ਾਂ ਦਾ ਦੌਰ ਨਿਰੰਤਰ ਜਾਰੀ ਹੈ ਪਰ ਵਿਗਿਆਨਕ ਸੋਚ ਅਪਣਾਉਣ ਦਾ ਮੁੱਦਾ ਅਜੇ ਦੂਰ ਦੀ ਗੱਲ ਜਾਪਦਾ ਹੈ। ਵਿਸ਼ਵੀਕਰਨ ਤੇ ਮੁਕਾਬਲੇਬਾਜ਼ੀ ਦੇ ਇਸ ਦੌਰ ਵਿਚ ਹਰ ਕੋਈ ਆਪਣੇ ਬੱਚੇ ਨੂੰ ਵਿਗਿਆਨ ਦੀ ਮਹਿੰਗੀ ਪੜ੍ਹਾਈ ਕਰਵਾਉਣਾ ਲੋਚਦਾ ਹੈ ਤੇ ਉਸ ਉਪਰ ਸਾਰੀ ਕਮਾਈ ਖਰਚ ਕਰਕੇ ਡਾਕਟਰ ਬਣਿਆ ਵੇਖਣਾ ਚਾਹੁੰਦਾ ਹੈ। ਸਾਡੀ ਸਮਾਜਿਕ ਬਣਤਰ ਤੇ ਤਣਾਉ ਭਰੇ ਮਾਹੌਲ ਦੇ ਚਲਦਿਆਂ ਮਾਨਸਿਕ ਰੋਗੀਆਂ ਦੀ ਗਿਣਤੀ ਵਿਚ ਦਿਨੋ ਦਿਨ ਵਾਧਾ ਹੋ ਰਿਹਾ ਹੈ। ਮਾਪਿਆਂ ਤੇ ਆਪਣੇ ਬੱਚਿਆਂ ਨੂੰ ਡਾਕਟਰ ਜਾਂ ਹੋਰ ਚੰਗੀਆਂ ਪੋਸਟਾਂ ਤੇ ਪਹੁੰਚਾਉਣ ਦਾ ਬੋਝ ਹੈ। ਇਸ ਇੱਛਾ ਦੀ ਪੂਰਤੀ ਲਈ ਮਾਪੇ ਬੱਚਿਆਂ ਤੇ ਲਗਾਤਾਰ ਪੜ੍ਹਦੇ ਰਹਿਣ ਦਾ ਦਬਾਅ ਬਣਾ ਕੇ ਰੱਖਦੇ ਹਨ। ਬੱਚੇ ਮੰਨੇ ਅਣਮੰਨੇ ਮਨ ਨਾਲ ਕਿਤਾਬੀ ਕੀੜੇ ਬਣਦੇ ਹਨ। ਅਜਿਹੀ ਸਥਿਤੀ ਵਿਚ ਘਰਾਂ ਦਾ ਮਾਹੌਲ ਸੁਖਾਵਾਂ ਨਹੀਂ ਰਹਿੰਦਾ। ਛੋਟੀਆਂ ਛੋਟੀਆਂ ਗੱਲਾਂ ਤੇ ਖਿੱਝਣਾ, ਬੇਧਿਆਨੀ ਵਿਚ ਰਹਿਣਾ ਤੇ ਸੂਖਮ ਭਾਵਨਾਵਾਂ ਨੂੰ ਤਿਲਾਂਜਲੀ ਦੇਣਾ, ਇਹ ਵਰਤਾਰਾ ਵੱਡੀਆਂ ਇਛਾਵਾਂ ਰੱਖਦੇ ਮਾਪਿਆਂ ਦੇ ਘਰਾਂ ਵਿਚ ਅਕਸਰ ਹੀ ਵੇਖਣ ਨੂੰ ਮਿਲਦਾ ਹੈ।

ਦੋ ਕੁ ਸਾਲ ਪਹਿਲਾਂ ਸਾਡਾ ਵਾਹ ਇੱਕ ਅਜਿਹੇ ਹੀ ਕੇਸ ਨਾਲ ਪਿਆ ਜਿਸ ਵਿਚ ਇੱਕ ਮੰਨੇ ਪ੍ਰਮੰਨੇ ਘਰਾਣੇ ਦੇ ਮਾਪੇ ਆਪਣੀ ਬੇਟੀ ਨੂੰ ਡਾਕਟਰ ਬਣਾਉਣ ਦੀ ਇੱਛਾ ਨਾਲ ਉਸ ਨੂੰ ਰਾਜਸਥਾਨ ਦੇ ਕੋਟਾ ਸ਼ਹਿਰ ਵਿਖੇ ਕੋਚਿੰਗ ਸੈਂਟਰ ਵਿਚ ਦਾਖਲ ਕਰਵਾ ਆਏ। ਕੋਟਾ ਡਾਕਟਰ ਦੀ ਕੋਚਿੰਗ ਲਈ ਜਿੱਥੇ ਦੇਸ਼ ਭਰ ਵਿਚ ਜਾਣਿਆ ਜਾਂਦਾ ਹੈ ਉਥੇ ਰਹਿ ਕੇ ਪੜ੍ਹਣ ਵਾਲੇ ਵਿਦਿਆਰਥੀਆਂ ਵਿਚ ਖੁਦਕਸ਼ੀ ਦੇ ਪਨਪ ਰਹੇ ਰੁਝਾਨ ਨੂੰ ਲੈ ਕੇ ਵੀ ਚਰਚਾ ਵਿਚ ਹੈ। ਮਾਪਿਆਂ ਤੋਂ ਦੂਰ ਰਹਿੰਦੀ ਲੜਕੀ ਮਹੀਨੇ ਬਾਅਦ ਹੀ ਪ੍ਰੇਸ਼ਾਨ ਰਹਿਣ ਲੱਗੀ ਤੇ ਮਾਪਿਆਂ ਦੇ ਦੱਸਣ ਅਨੁਸਾਰ ਉਸ ਨੂੰ ਭੂਤਾਂ ਪ੍ਰੇਤਾਂ ਦੀ ਕਸਰ ਹੋਣ ਲੱਗ ਪਈ। ਮਾਪਿਆਂ ਨੇ ਉਸ ਨੂੰ ਜੀਵਨ ਵਿਚ ਅੱਗੇ ਵਧਣ ਲਈ ਪੜ੍ਹ ਈ ਦਿਲ ਲਗਾ ਕੇ ਕਰਨ ਦਾ ਬਥੇਰਾ ਵਾਸਤਾ ਪਾਇਆ ਪਰ ਉਹ ਨਾ ਮੰਨੀ। ਮਾਪੇ ਉਸ ਨੂੰ ਇਲਾਜ ਲਈ ਆਪਣੇ ਨਾਲ ਪਿੰਡ ਲੈ ਆਏ। ਲੜਕੀ ਵਾਪਸ ਨਹੀਂ ਸੀ ਜਾਣਾ ਚਾਹੁੰਦੀ ਪਰ ਉਸ ਨੂੰ ਮਾਪਿਆਂ ਵੱਲੋਂ ਕੋਚਿੰਗ ਲਈ ਭਰੀ ਕਰੀਬ ਲੱਖ ਰੁਪਏ ਦੀ ਫੀਸ ਦਾ ਵੀ ਫਿਕਰ ਸੀ। ਲੜਕੀ ਅਣਮੰਨੇ ਮਨ ਨਾਲ ਮੁੜ ਕੋਚਿੰਗ ਲਈ ਕੋਟੇ ਚਲੀ ਗਈ ਤੇ ਕੁਝ ਦਿਨਾਂ ਬਾਦ ਹੀ ਉਸ ਨੂੰ ਕਸਰ ਮੁੜ ਹੋਣ ਲੱਗ ਪਈ। ਉਹ ਆਪਦੇ ਪੀ. ਜੀ. ਵਿਚ ਸਹਿਪਾਠਣਾਂ ਨੂੰ ਅਵਾ-ਤਵਾ ਬੋਲਦੀ। ਉਸ ਦੀਆਂ ਸਹਿਪਾਠਣਾਂ ਤੇ ਪੀ. ਜੀ. ਦਾ ਮਾਲਕ ਵੀ ਇਹ ਵੇਖ ਕੇ ਪ੍ਰੇਸ਼ਾਨ ਸੀ। ਲੜਕੀ ਦਾ ਮਾਮਾ ਉਸ ਨੂੰ ਕੋਟੇ ਤੋਂ ਸਿੱਧਾ ਫਿਰੋਜ਼ਪੁਰ ਇੱਕ ਸਾਧ ਦੇ ਡੇਰੇ ਲੈ ਆਇਆ। ਲੜਕੀ ਨੂੰ ਨਾਨਕਿਆਂ ਨੇ ਰੱਖਿਆ ਪਰ ਉਸ ਦੀ ਹਾਲਤ ਹੋਰ ਵਿਗੜ ਗਈ। ਉਸ ਨੇ ਖਾਣਾ ਪੀਣਾ ਛੱਡ ਦਿੱਤਾ ਤੇ ਬੋਲਣੋ ਵੀ ਹਟ ਗਈ ਤੇ ਪੱਕੇ ਤੌਰ ਤੇ ਮੰਜਾ ਮੱਲ ਲਿਆ। ਸਾਧ ਦੇ ਇਲਾਜ ਤੋਂ ਦੁਖੀ ਮਾਪਿਆਂ ਨੇ ਆਪਣੇ ਇਲਾਕੇ ਦੇ ਵੱਡੇ ਪ੍ਰਾਈਵੇਟ ਹਸਪਤਾਲ ਵਿਚ ਦਾਖਲ ਕਰਵਾ ਦਿੱਤਾ। ਸਾਰੇ ਟੈਸਟ ਲੈਣ ਉਪਰੰਤ ਲੜਕੀ ਦਾ ਕੋਈ ਵੀ ਰੋਗ ਸਾਹਮਣੇ ਨਹੀਂ ਆਇਆ ਪਰ ਉਸਦੀ ਹਾਲਤ ਵਿਚ ਸੁਧਾਰ ਨਹੀਂ ਸੀ ਹੋ ਰਿਹਾ।

ਹਸਪਤਾਲ ਦੇ ਕਿਸੇ ਮੁਲਾਜ਼ਮ ਵੱਲੋਂ ਤਰਕਸ਼ੀਲਾਂ ਬਾਰੇ ਦੱਸਣ ਤੇ ਉਨ੍ਹਾਂ ਮੇਰੇ ਨਾਲ ਸੰਪਰਕ ਕੀਤਾ। ਦੋ ਕੁ ਦਿਨਾਂ ਬਾਅਦ ਮੇਰਾ ਉਨ੍ਹਾਂ ਦੇ ਪਰਿਵਾਰ ਨਾਲ ਮੇਲ ਹੋਇਆ। ਉਨ੍ਹਾਂ ਦੱਸਿਆ ਕਿ ਹਫ਼ਤੇ ਭਰ ਤੋਂ ਉਸ ਨੇ ਕੁਝ ਵੀ ਨਹੀਂ ਖਾਧਾ ਪੀਤਾ। ਉਸ ਦੇ ਮੂੰਹ ਵਿਚੋਂ ਕੋਈ ਬੋਲ ਨਹੀਂ ਨਿਕਲਦਾ। ਉਹ ਹੁਣ ਸਾਹ-ਸਤ ਹੀਣ ਲਗਦੀ ਹੈ। ਮੈਂ ਲੜਕੀ ਨਾਲ ਗੱਲਬਾਤ ਕਰਨ ਲਈ ਸੁਖਾਵਾਂ ਮਾਹੌਲ ਬਣਾਇਆ ਤੇ ਉਸ ਦੀ ਪੜ੍ਹਾਈ ਤੋਂ ਹੀ ਗੱਲ ਸ਼ੁਰੂ ਕੀਤੀ। ਪਹਿਲਾਂ ਮੈਂ ਉਸ ਲੜਕੀ ਨੂੰ ਇਹ ਵਿਸ਼ਵਾਸ਼ ਦਿਵਾ ਦਿੱਤਾ ਸੀ ਕਿ ਮੈਂ ਉਸ ਦਾ ਤੇ ਪਰਿਵਾਰ ਦਾ ਭਲਾ ਚਾਹੁੰਦਾ ਹਾਂ। ਅਜਿਹੀ ਹਾਲਤ ਵਿਚ ਕੋਈ ਇੱਕ ਗਲਤੀ ਤੇਰੇ ਜੀਵਨ ਵਿਚ ਭਾਰੀ ਪੈ ਸਕਦੀ ਹੈ। ਜੇਕਰ ਤੂੰ ਮੇਰਾ ਸਹਿਯੋਗ ਕਰੇਂਗੀ ਤਾਂ ਇਹ ਤੇਰੇ ਤੇ ਪਰਿਵਾਰ ਦੇ ਹਿਤ ਵਿਚ ਹੀ ਹੋਵੇਗਾ। ਮੇਰੀ ਘੰਟੇ ਭਰ ਦੀ ਮਿਹਨਤ ਰੰਗ ਲਿਆਉਣ ਲੱਗੀ। ਲੜਕੀ ਨੇ ਮੇਰੀਆਂ ਗੱਲਾਂ ਨੂੰ ਧਿਆਨ ਨਾਲ ਸੁਣਨਾ ਸ਼ੁਰੂ ਕੀਤਾ ਤੇ ਫਿਰ ਹੁੰਗਾਰਾ ਭਰਨ ਲੱਗੀ। ਥੋੜ੍ਹਾ ਸਮਾਂ ਪਾ ਕੇ ਉਸ ਨੇ ਬੋਲਣਾ ਸ਼ੁਰੂ ਕਰ ਦਿੱਤਾ। ਉਹ ਸੀ. ਬੀ. ਐਸ. ਸੀ ਦੀ ਮੈਡੀਕਲ ਪ੍ਰੀਖਿਆ ਵਿਚੋ 85 ਫੀਸਦੀ ਨੰਬਰਾਂ ਨਾਲ 10+2 ਪਾਸ ਸੀ। ਮਾਪਿਆਂ ਦੀ ਇੱਛਾ ਸਾਹਵੇਂ ਉਸ ਨੇ ਕੋਟੇ ਜਾਣਾ ਪਰਵਾਨ ਕੀਤਾ ਪਰ

ਉਹ ਡਾਕਟਰ ਨਹੀਂ ਸੀ ਬਣਨਾ ਚਾਹੁੰਦੀ। ਉੱਥੇ ਜਾ ਕੇ ਉਸ ਨੂੰ ਉੱਥੋਂ ਦਾ ਰਹਿਣ ਸਹਿਣ ਤੇ ਪੜ੍ਹਾਈ ਰਾਸ ਨਹੀਂ ਆਈ ਤੇ ਕਸਰ ਦਾ ਦੌਰ ਸ਼ੁਰੂ ਹੋ ਗਿਆ। ਲੜਕੀ ਨੇ ਦੱਸਿਆ ਕਿ ਉਹ ਆਪ ਭੂਤਾਂ ਪ੍ਰੇਤਾਂ ਵਿਚ ਯਕੀਨ ਨਹੀਂ ਰੱਖਦੀ। ਉਸ ਨਾਲ ਅਜਿਹਾ ਮਾਨਸਿਕ ਹਾਲਤ ਤੇ ਨਿਰਾਸ਼ਾ ਕਾਰਨ ਹੋਇਆ। ਉਸ ਨੂੰ ਆਪਣੇ ਪਰਿਵਾਰ ਵਿਚੋਂ ਕਿਸੇ ਦੀ ਹਮਦਰਦੀ ਨਹੀਂ ਮਿਲੀ। ਸਾਰੇ ਉਸ ਨੂੰ ਮਿਹਨਤ ਕਰਕੇ ਡਾਕਟਰ ਬਣਨ ਲਈ ਆਖਦੇ ਰਹੇ। ਉਸ ਦੀ ਇੱਥੋਂ ਤੱਕ ਦੀ ਪੜ੍ਹਾਈ ਵਿਚ ਚੰਗੇ ਸਰਦੇ ਪੁਜਦੇ ਮਾਪਿਆਂ ਦਾ ਵਾਹਵਾ ਪੈਸਾ ਖਰਚ ਹੋ ਗਿਆ ਸੀ।

ਲੜਕੀ ਜਿਵੇਂ ਜਿਵੇਂ ਆਪਣੇ ਮਨ ਦੀ ਗੱਲ ਦੱਸਦੀ ਗਈ, ਨਾਲ ਨਾਲ ਹੀ ਉਸ ਤੇ ਸੁਖਾਵਾਂ ਅਸਰ ਵੀ ਹੁੰਦਾ ਗਿਆ। ਉਸ ਦੀ ਆਪਣੀ ਇੱਛਾ ਸੀ ਕਿ ਮੈਂ ਉਚੇਰੀ ਪੜ੍ਹਾਈ ਕਰਕੇ ਕੈਨੇਡਾ ਜਾ ਕੇ ਰਹਾਂ। ਕੋਟੇ ਜਾ ਕੇ ਉਸ ਦਾ ਮੈਡੀਕਲ ਦੀ ਕੋਚਿੰਗ ਵਿਚ ਤਾਂ ਧਿਆਨ ਨਹੀਂ ਲੱਗਾ ਸਗੋਂ ਉਸ ਨੂੰ ਆਈਲੈਟਸ ਕਰਕੇ ਕੈਨੇਡਾ ਜਾਣ ਦਾ ਸੁਪਨਾ ਚਕਨਾਚੂਰ ਹੁੰਦਾ ਦਿੱਸਿਆ। ਲੜਕੀ ਜਾਣਦੀ ਸੀ ਕਿ ਉਹ ਡਾਕਟਰ ਨਹੀਂ ਬਣ ਸਕਦੀ ਕਿਉਂਕਿ ਮੁਕਾਬਲਾ ਬਹੁਤ ਸਖ਼ਤ ਹੁੰਦਾ ਹੈ ਤੇ ਮਾਪੇ ਆਪਣੇ ਬੱਚਿਆਂ ਨੂੰ ਪੜ੍ਹਾਈ ਦੀ ਮਸ਼ੀਨ ਬਣਿਆ ਵੇਖਣਾ ਲੋਚਦੇ ਹਨ। ਉਹ ਇਸ ਸਾਰੇ ਵਰਤਾਰੇ ਤੋਂ ਦੁਖੀ ਸੀ ਕਿਉਂਕਿ ਉਸ ਦੇ ਮਾਪੇ ਨਾਨਕੇ ਤੇ ਰਿਸ਼ਤੇਦਾਰ ਉਸ ਦੀ ਕੋਈ ਵੀ ਗੱਲ ਸੁਣਨ ਨੂੰ ਤਿਆਰ ਹੀ ਨਹੀਂ ਸਨ। ਅਜਿਹੀ ਸਥਿਤੀ ਵਿਚ ਲੜਕੀ ਨੇ ਇੱਕ ਦੋ ਵਾਰ ਆਤਮ ਹੱਤਿਆ ਕਰਨ ਦੀ ਵੀ ਕੋਸ਼ਿਸ਼ ਕੀਤੀ ਸੀ।

ਚਾਹ ਪਾਣੀ ਪੀ ਕੇ ਮੈਂ ਉਸ ਨੂੰ ਸੰਮੋਹਣ ਰਾਹੀਂ ਉਸਾਰੂ ਸੁਝਾਅ ਦਿੱਤੇ ਤੇ ਵਿਸ਼ਵਾਸ ਦੁਆਇਆ ਕਿ ਹੁਣ ਉਸ ਦੀ ਇੱਛਾ ਦੇ ਉਲਟ ਕੁਝ ਵੀ ਨਹੀਂ ਹੋਵੇਗਾ। ਆਪਣੀ ਜ਼ਿੰਦਗੀ ਵਿਚ ਆਉਣ ਵਾਲੇ ਸੁਖਾਵੇਂ ਮੋੜ ਦੇ ਉਤਸ਼ਾਹ ਵਿਚ ਉਸ ਦਾ ਮੇਰੇ ਤੇ ਵਿਸ਼ਵਾਸ ਬੱਝਾ ਤੇ ਉਸ ਨੇ ਸਾਫ਼ ਸ਼ਬਦਾਂ ਵਿਚ ਆਖਿਆ, " ਅੰਕਲ, ਇਸ ਹਿਸਾਬ ਨਾਲ ਤਾਂ ਮੈਂ ਜ਼ਿੰਦਗੀ ਵਿਚ ਸਫ਼ਲ ਹੀ ਨਹੀਂ ਹੋ ਸਕਾਂਗੀ ਕਿਉਂਕਿ ਡਾਕਟਰ ਬਣਨ ਨੂੰ ਮੇਰਾ ਮਨ ਨਹੀਂ ਹੈ। ਮਾਪੇ ਮੇਰੀ ਇੱਛਾ ਸੁਣਨ ਨੂੰ ਵੀ ਤਿਆਰ ਨਹੀਂ ਹਨ। ਇਸ ਹਾਲ ਵਿਚ ਮੈਨੂੰ ਜੀਣ ਦਾ ਭਲਾਂ ਕੀ ਲਾਭ ਹੋ ਸਕਦਾ ਹੈ ? ਮੈਂ ਵੀ ਜਿਉਣਾ ਚਾਹੁੰਦੀ ਹਾਂ ਪਰ ਮੇਰੇ ਸੁਪਨਿਆਂ ਦਾ ਇੱਕ ਅਲੱਗ ਸੰਸਾਰ ਹੈ। ਮੈਂ ਕੈਨੇਡਾ ਵਿਚ ਜਾ ਕੇ ਹੀ ਸੈੱਟਲ ਹੋਣਾ ਚਾਹੁੰਦੀ ਹਾਂ। ਜੇਕਰ ਮੇਰੇ ਮਾਂ-ਬਾਪ ਮੇਰੇ ਤੇ ਪਰਿਵਾਰ ਦੀ ਖੁਸ਼ੀ ਲਈ ਡਾਕਟਰ ਦੀ ਪੜ੍ਹਾਈ ਦੀ ਜਿਦ ਛੱਡ ਦੇਣ ਤਾਂ ਮੈਂ ਤੁਹਾਡਾ ਅਹਿਸਾਨ ਕਦੇ ਨਹੀਂ ਭੁੱਲਾਂਗੀ। ਮੈਂ ਲੜਕੀ ਨੂੰ ਉਸ ਦੇ ਪਰਿਵਾਰ ਕੋਲ ਭੇਜ ਕੇ ਉਸ ਦੇ ਮਾਤਾ ਪਿਤਾ ਨਾਲ ਇੱਕਲੇ ਤੌਰ ਤੇ ਸੰਵਾਦ ਰਚਾਇਆ ਤੇ ਉਨ੍ਹਾਂ ਨੂੰ ਲੜਕੀ ਦੀ ਇੱਛਾ ਬਾਰੇ ਦੱਸਿਆ ਤਾਂ ਇੱਕ ਵਾਰ ਉਹ ਚੁੱਪ ਕਰ ਗਏ। ਮੈਂ ਆਪਣੇ ਤਜਰਬੇ ਤੇ ਤਰਕ-ਵਿਤਰਕ ਦੇ ਬਲਬੂਤੇ ਮਾਪਿਆਂ ਨੂੰ ਲੜਕੀ ਦੀ ਇੱਛਾ ਦਾ ਆਦਰ ਕਰਨ ਦਾ ਸੁਝਾਅ ਦਿੱਤਾ ਤੇ ਕਿਹਾ ਕਿ ਉਨ੍ਹਾ ਦੀ ਲੜਕੀ ਨੂੰ ਸਰੀਰਕ ਤੌਰ ਤੇ ਕੋਈ ਤਕਲੀਫ਼ ਨਹੀਂ ਹੈ। ਭੂਤ-ਪ੍ਰੇਤ ਤੇ ਕਸਰ ਵਾਲੀਆਂ ਗੱਲਾਂ ਉਸ ਦੀ ਮਾਨਸਿਕ ਹਾਲਤ ਦੀ ਉਪਜ ਹਨ। ਜਦ ਅਸੀਂ ਆਪਣੇ ਬੱਚਿਆਂ ਦੀਆਂ ਭਾਵਨਾਵਾਂ ਦਾ ਧਿਆਨ ਨਹੀਂ ਰੱਖਦੇ ਤਾਂ ਅਜਿਹੀਆਂ ਘਟਨਾਵਾਂ ਅਕਸਰ ਵਾਪਰ ਜਾਂਦੀਆਂ ਹਨ ਜਿਨ੍ਹਾਂ ਨੂੰ ਅਸੀਂ ਵਹਿਮਾਂ ਭਰਮਾਂ ਵਿੱਚ ਫਸ ਕੇ ਭੂਤਾਂ ਪ੍ਰੇਤਾਂ ਨਾਲ ਜੋੜ ਦਿੰਦੇ ਹਾਂ। ਜੇਕਰ ਤੁਸੀਂ ਉਸੇ ਸਮੇਂ ਹੀ ਆਪਣੀ ਲੜਕੀ ਦੀ ਮਾਨਸਿਕ ਹਾਲਤ ਨੂੰ ਭਾਂਪ ਕੇ ਕਾਰਵਾਈ ਕਰਦੇ ਤਾਂ ਤੁਹਾਨੂੰ ਅੱਜ ਇਹ ਦਿਨ ਨਾ ਵੇਖਣੇ ਪੈਂਦੇ। ਅਜੇ ਵੀ ਵਕਤ ਹੈ ਤੁਹਾਨੂੰ ਆਪਣੇ ਪਰਿਵਾਰ ਵਿੱਚ ਬੈਠ ਕੇ, ਸੋਚ ਵਿਚਾਰ ਕਰਕੇ ਠੀਕ ਫੈਸਲਾ ਲੈਣਾ ਚਾਹੀਦਾ ਹੈ। ਤੁਸੀਂ ਉਸ ਨੂੰ ਮਜਬੂਰ ਕਰਨ ਦੀ ਬਜਾਏ ਉਸ ਦਾ ਸਾਥ ਦਿਓ ਤਾਂ ਸਾਰੇ ਪਰਿਵਾਰ ਲਈ ਚੰਗਾ ਹੋਵੇਗਾ। ਉਨ੍ਹਾਂ ਨੇ ਸੋਚਣ ਲਈ ਕੁਝ ਸਮਾਂ ਮੰਗਿਆ ਤੇ ਲੜਕੀ ਦੇ ਨਾਨਕਿਆਂ ਨਾਲ ਗੱਲ ਕੀਤੀ।

ਮਾਪੇ ਆਖਰ ਸਹਿਮਤ ਹੋ ਗਏ ਪਰ ਉਨ੍ਹਾਂ ਦੇ ਮਨ ਵਿੱਚ ਅਜੇ ਵੀ ਇਸ ਗੱਲ ਦਾ ਗਿਲਾ ਸੀ ਕਿ ਕੋਟੇ ਮੈਡੀਕਲ ਕੋਚਿੰਗ ਲਈ ਭਰੀ ਇੱਕ ਲੱਖ ਦੀ ਫੀਸ ਅਜਾਈਂ ਜਾਵੇਗੀ ਪਰ ਮੇਰੇ ਕਹਿਣ 'ਤੇ ਉਨ੍ਹਾਂ ਨੇ ਆਪਣੀ ਲੜਕੀ ਦੀ ਜਿੰਦਗੀ ਤੇ ਉਸ ਦੇ ਅੱਗੇ ਵਧਣ ਦੇ ਸੁਪਨੇ ਨੂੰ ਧਿਆਨ ਵਿੱਚ ਰਖਦਿਆਂ ਇਹ ਮੰਨ ਲਿਆ ਕਿ ਚਲੋ ਉਹ ਫੀਸ ਦਾ ਘਾਟਾ ਵਾਧਾ ਆਪੇ ਕਰ ਲੈਣਗੇ। ਜਦ ਮੈਂ ਲੜਕੀ ਨੂੰ ਉਸਦੇ ਮਾਪਿਆਂ ਦੀ ਸਹਿਮਤੀ ਦੀ ਖੁਸ਼ਖਬਰ ਸੁਣਾਈ ਤਾਂ ਇਹ ਜਾਣ ਕੇ ਲੜਕੀ ਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ ਤੇ ਉਹ ਖੁਸ਼ੀ ਵਿੱਚ ਰੋਣ ਲੱਗ ਪਈ ਤੇ ਉਸ ਕੋਲ ਆਪਣੇ ਮਾਪਿਆਂ ਦੇ ਧੰਨਵਾਦ ਲਈ ਸ਼ਬਦ ਨਹੀਂ ਸਨ। ਬਾਅਦ ਵਿੱਚ ਉਸ ਦੇ ਰਿਸ਼ਤੇਦਾਰਾਂ ਰਾਹੀਂ ਪਤਾ ਲੱਗਾ ਕਿ ਉਹ ਲੜਕੀ ਕੋਟੇ ਤੋਂ ਆ ਕੇ ਆਈਲਟਸ ਦੀ ਪੜ੍ਹਾਈ ਸ਼ੁਰੂ ਕਰ ਲਈ ਸੀ। ਉਸ ਦੀ ਸਖਤ ਮਿਹਨਤ ਤੇ ਆਪਣੇ ਸੁਪਨੇ ਨੂੰ ਪਰਵਾਜ਼ ਦੇਣ ਲਈ ਦਿਖਾਈ ਲਗਨ ਨੇ ਰੰਗ ਲਿਆਂਦਾ ਤੇ ਉਹ ਕੈਨੇਡਾ ਪਹੁੰਚ ਗਈ।

ਇਸ ਤਰ੍ਹਾਂ ਤਰਕਸ਼ੀਲ-ਸ਼ੈਲੀ ਨੇ ਇੱਕ ਲੜਕੀ ਦੇ ਸੁਪਨੇ ਨੂੰ ਪਰਵਾਜ਼ ਹੀ ਨਹੀਂ ਦਿੱਤੀ ਬਲਕਿ ਇੱਕ ਪਰਿਵਾਰ ਦੀਆਂ ਖੁਸ਼ੀਆਂ ਨੂੰ ਵਾਪਸ ਲਿਆਂਦਾ।

ਸੰਪਰਕ : 98154-68377

# ਬਾਲ ਪੰਨਾ



## ਵਿਗਿਆਨਕ ਬੁਝਾਰਤਾਂ

1) ਜੰਗਲ ਵਿੱਚ ਸਭ ਤੋਂ ਵੱਧ ਹੁੰਦੇ,
ਆਪਣਾ ਭੋਜਨ ਆਪ ਬਣਾਉਂਦੇ।
ਸ਼ਾਕਾਹਾਰੀ ਦਾ ਭੋਜਨ ਬਣਦੇ,
ਦੱਸੋ ਇਹ ਕੀ ਅਖਵਾਉਂਦੇ ?

***

2) ਜੀਵਨ ਚੱਕਰ ਇਹ ਚਲਾਉਣ,
ਮ੍ਰਿਤ ਸਰੀਰ ਨੂੰ ਮੱਲ੍ਹੜ ਬਣਾਉਣ।
ਮਿਲਦੇ ਇਹ ਹਰ ਥਾਂ,
ਬੁੱਝੋ ਬੱਚਿਓ ਕੀ ਹੈ ਨਾਂ ?

***

3) ਗੁਣਸੂਤਰ ਮਨੁੱਖੀ ਉਤਪਤੀ ਦਾ ਆਧਾਰ,
ਮੇਲ ਹੁੰਦਾ ਜਦੋਂ ਜਾਂ ਵਿਚਕਾਰ।
ਬੱਚਿਓ ਤੁਸੀਂ ਅਕਲ ਲਗਾਓ,
ਮਾਦਾ ਦਾ ਕਿਹੜਾ ਗੁਣਸੂਤਰ ਬਤਾਓ ?

***

4) ਇਕ ਰਸਾਇਣ ਅਜਿਹਾ,
ਨੀਲੇ ਲਿਟਮਸ ਨੂੰ ਲਾਲ ਬਣਾਵੇ.
ਜੀਭ ਦੇ ਸਵਾਦ ਨੂੰ ਖੱਟਾ ਕਰਦਾ,
ਨਿੰਬੂ ਤੇ ਸਿਰਕੇ 'ਚ ਵੀ ਪਾਇਆ ਜਾਵੇ।

***

5) ਮਸੂੜ੍ਹਿਆਂ ਨੂੰ ਕਰੇ ਮਜਬੂਤ,
ਖੱਟੇ ਫਲਾਂ 'ਚ ਪਾਇਆ ਜਾਂਦਾ।
ਬਿਮਾਰੀਆਂ ਨਾਲ ਲੜਨ ਦੀ,
ਇਹ ਵਿਟਾਮਿਨ ਤਾਕਤ ਵਧਾਉਂਦਾ।

**ਕੁਲਵਿੰਦਰ ਕੌਸ਼ਲ**
(ਮੋਬਾਈਲ 9417636255)

**ਪਿਛਲੇ ਅੰਕ ਦੇ ਉੱਤਰ**

1) ਸੁਖਮਨਾ ਨਾੜੀ 2) ਪਿੱਤਾ
3) ਸੰਵਹਿਣ 4) ਹਾਈਡਰੋਕਲੋਰਿਕ ਐਸਿਡ
5) ਰਿਕਟਸ

ਨਕਸ਼ਾ ਨਵਾਂ ਬਣਾ ਕੇ ਏਥੇ, ਦੁਨੀਆਂ ਨਵੀਂ ਵਸਾਵਾਂਗੇ।
ਇਸ ਧਰਤੀ ਦਾ ਚੱਪਾ ਚੱਪਾ, ਗਿਆਨ ਨਾਲ ਰੁਸ਼ਨਾਵਾਂਗੇ।
ਅਸੀਂ ਤੇ ਦੁਨੀਆਂ ਬਣੇ ਹਾਂ ਕਿੱਦਾਂ, ਸਮਝਾਂਗੇ-ਸਮਝਾਵਾਂਗੇ।

## ਪੁਸਤਕ ਦੇ ਅੰਗ-ਸੰਗ




ਸਾਡੇ ਸਕੂਲ ਵਿਚ ਕਰੀਬ ਦੋ ਮਹੀਨੇ ਪਹਿਲਾਂ ਤਰਕਸ਼ੀਲ ਸਾਹਿਤ ਵੈਨ ਆਈ ਸੀ। ਅਧਿਆਪਕਾਂ ਦੀ ਪ੍ਰੇਰਣਾ ਸਦਕਾ ਕਾਫੀ ਵਿਦਿਆਰਥੀਆਂ ਨੇ ਪੁਸਤਕਾਂ ਖਰੀਦੀਆਂ। ਮੈਂ ਵੀ ਇੱਕ ਪੁਸਤਕ 'ਓਪਰੀ ਕਸਰ' ਖਰੀਦ ਲਈ। ਮੈਨੂੰ ਇਸ ਪੁਸਤਕ ਦੇ ਟਾਈਟਲ ਨੇ ਬਹੁਤ ਚੰਗਾ ਲੱਗਾ। ਘਰ ਜਾ ਕੇ ਮੈਂ ਇਹ ਪੁਸਤਕ ਧਿਆਨ ਨਾਲ ਪੜ੍ਹੀ। ਇਹ ਪੁਸਤਕ ਆਪਣੇ ਟਾਈਟਲ ਵਾਂਗ ਬਹੁਤ ਦਿਲਚਸਪ ਲੱਗੀ। ਪੁਸਤਕ ਪੜ੍ਹ ਕੇ ਮੇਰੇ ਮਨ ਵਿਚੋਂ ਕਸਰਾਂ ਸਬੰਧੀ ਸ਼ੰਕੇ ਮਿਟ ਗਏ। ਪੁਸਤਕ ਵਿਚ ਸਪਸ਼ਟ ਲਿਖਿਆ ਸੀ ਕਿ ਕਿਸੇ ਵਿਅਕਤੀ ਨੂੰ ਕਸਰ ਕਿਸੇ ਭੂਤ ਪ੍ਰੇਤ ਦੇ ਕਾਰਨ, ਕਿਸੇ ਮਰ ਚੁੱਕੇ ਵਿਅਕਤੀ ਕਾਰਣ ਜਾਂ ਕਿਸੇ ਵਿਅਕਤੀ ਨੂੰ ਅਖੌਤੀ ਸਾਧਾਂ ਤੋਂ ਕੁਝ ਖਾਣ ਵਾਲੀਆਂ ਚੀਜ਼ਾਂ ਤੇ ਮੰਤਰ ਕਰਵਾ ਕੇ ਕਿਸੇ ਨੂੰ ਖੁਆ ਦੇਣ ਕਾਰਨ ਨਹੀਂ ਹੁੰਦੀ। ਇਸ ਦੇ ਪਿਛੇ ਕੁਝ ਮਨੋਵਿਗਿਆਨਕ ਕਾਰਣ ਹੁੰਦੇ ਹਨ ਤੇ ਇਨ੍ਹਾਂ ਕਾਰਣਾਂ ਦੀ ਪੜ੍ਹਤਾਲ ਕਰਨਾ ਬੇਹੱਦ ਜਰੂਰੀ ਹੁੰਦਾ ਹੈ। ਕਿਸੇ ਵਿਅਕਤੀ ਦੇ ਮਨ ਵਿਚੋਂ ਵਹਿਮ ਭਰਮਾਂ ਦਾ ਖਾਤਮਾ ਕਰਕੇ ਹੀ ਉਸ ਨੂੰ ਹੋਣ ਵਾਲੀ ਕਸਰ ਤੋਂ ਖਹਿੜਾ ਛੁਡਵਾਇਆ ਜਾ ਸਕਦਾ ਹੈ। ਸਾਨੂੰ ਆਪਣੇ ਮਨਾਂ ਵਿਚੋਂ ਭਰਮ ਭੁਲੇਖੇ ਦੂਰ ਕਰਨ ਹਿਤ ਉਸਾਰੂ ਤੇ ਤਰਕਸ਼ੀਲ ਸਾਹਿਤ ਜਰੂਰ ਪੜ੍ਹਨਾ ਚਾਹੀਦਾ ਹੈ। ਇਹ ਪੁਸਤਕ ਮੈਂ ਆਪਣੇ ਘਰ ਦੇ ਸਾਰੇ ਮੈਂਬਰਾਂ ਨੂੰ ਵੀ ਜਰੂਰ ਪੜ੍ਹਾਵਾਂਗੀ। ਇਹ ਪੁਸਤਕ ਮੈਂ ਆਪਣੀਆਂ ਹਮਜਮਾਤਣਾਂ ਨੂੰ ਵੀ ਪੜ੍ਹਣ ਲਈ ਦਿੱਤੀ ਹੈ। ਮੈ ਭਵਿੱਖ ਵਿਚ ਵੀ ਇਸੇ ਪ੍ਰਕਾਰ ਦੇ ਤਰਕਸ਼ੀਲ ਸਾਹਿਤ ਨੂੰ ਖਰੀਦਣ ਅਤੇ ਪ੍ਰਚਾਰਨ ਲਈ ਪਹਿਲ ਕਰਾਂਗੀ। ਮੈਨੂੰ ਪੂਰੀ ਆਸ ਹੈ ਕਿ ਮੈਂ ਇਸ ਤਰ੍ਹਾਂ ਦੇ ਸਾਹਿਤ ਨੂੰ ਪੜ੍ਹ ਕੇ ਜਿੰਦਗੀ ਵਿੱਚ ਜਰੂਰ ਸਫਲ ਹੋਵੇਗੀ।



**ਮਾਇਆ ਰਾਣੀ**
**ਜਮਾਤ 9ਵੀਂ**
**ਸਰਕਾਰੀ ਕੰਨਿਆ ਸੈਕੰਡਰੀ ਸਕੂਲ, ਭਾਗਸਰ**
**(ਸ੍ਰੀ ਮੁਕਤਸਰ ਸਾਹਿਬ)**

# ਬਾਲ ਪੰਨਾ-2



## ਪੈਸਾ ਤੇ ਚੀਜ਼ਾਂ



ਪਿਆਰੇ ਬੱਚਿਓ,

ਗੋਲ ਸਿੱਕਿਆਂ ਤੇ ਕਾਗਜ਼ ਦੇ ਨੋਟਾਂ ਨੂੰ ਅਸੀਂ ਪੈਸੇ ਦੇ ਰੂਪ ਵਿੱਚ ਵੇਖਦੇ ਹਾਂ। ਜਿਸ ਦੇ ਬਦਲੇ ਅਸੀਂ ਕੋਈ ਵੀ ਚੀਜ਼ ਖਰੀਦਦੇ ਹਾਂ। ਪੈਸਾ ਇੱਕ ਛੋਟਾ ਜਿਹਾ ਸਿੱਕਾ ਤੇ ਕਾਗਜ਼ ਦਾ ਟੁਕੜਾ ਹੀ ਤਾਂ ਹੈ। ਜਿਸ ਤੋਂ ਬਿਨਾਂ ਅਸੀਂ ਕੁਝ ਵੀ ਨਹੀਂ ਖਰੀਦ ਸਕਦੇ.ਜੇਕਰ ਅਸੀਂ ਇਹ ਜਾਨਣਾ ਚਾਹੁੰਦੇ ਹਾਂ ਕਿ ਪੈਸਾ ਕੀ ਹੁੰਦਾ ਹੈ ਤਾਂ ਇਹ ਵੀ ਜਾਨਣਾ ਪਵੇਗਾ ਕਿ ਕੋਈ ਚੀਜ਼ ਖਰੀਦ ਸਕਣ ਦਾ ਗੁਣ ਪੈਸੇ ਵਿੱਚ ਕਿੱਥੋਂ ਆਇਆ ਪਰ ਇਹ ਜਾਣਨ ਤੋਂ ਪਹਿਲਾਂ ਇਹ ਸਮਝਣਾ ਜਰੂਰੀ ਹੈ ਕਿ ਚੀਜ਼ ਕੀ ਹੈ ? ਚੀਜ਼ ਉਹ ਹੁੰਦੀ ਹੈ, ਜਿਸ ਨੂੰ ਇਨਸਾਨ ਬਣਾਉਂਦਾ ਹੈ,ਜਿਸ ਨੂੰ ਇਨਸਾਨ ਨਹੀਂ ਬਣਾਉਂਦਾ ਪਰ ਕੁਦਰਤੀ ਤੌਰ ਤੇ ਹੁੰਦੀ ਹੈ, ਉਹ ਚੀਜ਼ ਨਹੀਂ ਹੁੰਦੀ|ਕੀ ਹਵਾ ਕੋਈ ਚੀਜ਼ ਹੈ ? ਨਹੀਂ, ਹਵਾ ਕੁਦਰਤੀ ਤੌਰ ਤੇ ਪਾਈ ਜਾਂਦੀ ਹੈ, ਇਸ ਨੂੰ ਕੁਦਰਤੀ ਪਦਾਰਥ ਕਹਿੰਦੇ ਹਨ। ਕੀ ਧਰਤੀ ਕੋਈ ਚੀਜ਼ ਹੈ ? ਇਸ ਨੂੰ ਇਨਸਾਨਾਂ ਨੇ ਨਹੀਂ ਬਣਾਇਆ। ਧਰਤੀ ਤੇ ਪਹਾੜ, ਨਦੀਆਂ ਤੇ ਸਮੁੰਦਰ ਹੁੰਦੇ ਹਨ। ਇਹ ਸਾਰੇ ਕੁਦਰਤੀ ਹਨ, ਜੰਗਲਾਂ ਵਿੱਚ ਰੁੱਖਾਂ ਤੇ ਜਿਹੜੇ ਫੁੱਲ-ਫਲ ਲਗਦੇ ਹਨ,ਉਹਨਾਂ ਨੂੰ ਕਿਸੇ ਨੇ ਬਣਾਇਆ ਹੁੰਦਾ। ਇਸ ਲਈ ਇਹ ਸਾਰੀਆਂ ਚੀਜ਼ਾਂ ਕੁਦਰਤੀ ਹਨ। ਜਿਹੜਾ ਮੈਗਜ਼ੀਨ ਅਸੀਂ ਪੜ੍ਹ ਰਹੇ ਹਾਂ, ਇਹ ਚੀਜ਼ ਹੈ। ਜਿਹੜੇ ਕੱਪੜੇ ਅਸੀਂ ਪਹਿਨਦੇ ਹਾਂ, ਜਿਸ ਕੁਰਸੀ ਜਾਂ ਬੈਂਚ ਤੇ ਬੈਠਦੇ ਹਾਂ, ਜਿਹੜੀ ਕਲਮ, ਪੈਨਸਿਲ ਨਾਲ ਲਿਖਦੇ ਹਾਂ,ਜਿਹੜੀ ਦਾਲ-ਸਬਜ਼ੀ-ਰੋਟੀ ਖਾਂਦੇ ਹਾਂ, ਜਿਸ ਘਰ ਵਿੱਚ ਰਹਿੰਦੇ ਹਾਂ, ਜਿਸ ਸਕੂਲ ਵਿੱਚ ਪੜ੍ਹਦੇ ਹਾਂ, ਜਿਸ ਸਾਈਕਲ, ਬੱਸ-ਗੱਡੀ ਤੇ ਸਫ਼ਰ ਕਰਦੇ ਹਾਂ, ਇਹ ਸਭ ਚੀਜ਼ਾਂ ਹਨ। ਰੋਜ਼ਾਨਾ ਚੀਜ਼ਾਂ ਬਣਾਉਂਦੇ ਹੋਏ ਤੇ ਇਹਨਾਂ ਦਾ ਇਸਤੇਮਾਲ ਕਰਦੇ ਹੋਏ ਹੀ ਅਸੀਂ ਜਿਉਂਦੇ ਹਾਂ। ਇੱਕ ਵਕਤ ਉਹ ਵੀ ਸੀ, ਜਦ ਇਹ ਸਾਰੀਆਂ ਚੀਜ਼ਾਂ ਨਹੀਂ ਸਨ, ਨਾ ਹੀ ਇਨਸਾਨ ਨੂੰ ਬਨਾਉਣੀਆਂ ਆਉਂਦੀਆਂ ਸਨ.ਸਮਾਂ ਬੀਤਦਾ ਗਿਆ,ਲੋੜ ਕਾਢ ਦੀ ਮਾਂ ਬਣੀ, ਇਨਸਾਨ ਸਭ ਕੁਝ ਸਿਖਦਾ ਤੇ ਕਰਦਾ ਗਿਆ। ਚੀਜ਼ਾਂ ਇਨਸਾਨ ਆਪਣੀ ਲੋੜ ਤੇ ਸਹੂਲਤ ਅਨੁਸਾਰ ਬਣਾਉਂਦਾ ਹੈ। ਕੋਈ ਵੀ ਕੰਮ ਕਰਨ ਲਈ ਦੋ ਚੀਜ਼ਾਂ ਜਰੂਰੀ ਹੁੰਦੀਆਂ ਹਨ:ਕੱਚਾ ਮਾਲ ਤੇ ਔਜ਼ਾਰ।

## ਸਲਾਮ ! ਪਾਲ ਅਰਡਾਸ

ਪਾਲ ਅਰਡਾਸ ਵਿਲੱਖਣ ਪ੍ਰਤਿਭਾ ਦਾ ਮਾਲਕ ਸੀ। ਉਹ ਸਿਰਫ਼ ਅੰਕਾਂ ਨੂੰ ਮੁਹੱਬਤ ਕਰਦਾ ਸੀ। ਆਪਣੇ ਜਿਉਂਦੇ ਜੀਅ ਦੰਦ ਕਥਾ ਬਣਿਆ ਅਰਡਾਸ ਸਭ ਤੋਂ ਵੱਧ ਖੋਜ ਪੱਤਰ ਲਿਖਣ ਵਾਲਾ ਹਿਸਾਬਦਾਨ। ਗਣਿਤ ਦੀਆਂ ਸਿਧਾਂਤਕ ਸਮੱਸਿਆਵਾਂ ਸੁਲਝਾਉਣ ਤੇ ਸੋਚਣ ਦਾ ਸ਼ੌਕੀਨ। ਸਾਰੀ ਜ਼ਿੰਦਗੀ ਉਹ ਔਖੀਆਂ ਤੋਂ ਔਖੀਆਂ ਗਣਿਤਕ ਸਮੱਸਿਆਵਾਂ ਸੋਚਦਾ ਸੁਲਝਾਉਂਦਾ ਰਿਹਾ। ਉਹ ਗਣਿਤ ਸਮੀਕਰਨਾਂ ਬਣਾ ਕੇ ਕਦਮ ਦਰ ਕਦਮ ਇਨ੍ਹਾਂ ਸਮੱਸਿਆਵਾਂ ਦਾ ਹੱਲ ਲੱਭਣ ਨਾਲੋਂ ਵੱਧ ਇਹ ਦੱਸਣਾ ਜ਼ਰੂਰੀ ਸਮਝਦਾ ਸੀ ਕਿ ਸਮੱਸਿਆ ਦਾ ਉਕਤ ਹੱਲ ਕਿਉਂ ਠੀਕ ਹੈ।



ਗਣਿਤ ਦੀ ਦੁਨੀਆਂ ਦੀ ਚੁਸਤੀ ਤੇ ਸਿਆਣਪ ਦਾ ਮੁਜੱਸਮਾ ਸੀ ਪਾਲ ਅਰਡਾਸ। ਉਹ ਕਹਿੰਦਾ ਸੀ ਕਿ ਗਣਿਤਕ ਸਚਾਈਆਂ ਲੱਭੀਆਂ ਜਾਂਦੀਆਂ ਹਨ, ਬਣਾਈਆਂ ਨਹੀਂ ਜਾਂਦੀਆਂ। ਦੁਨੀਆਂ ਭਰ ਦੇ ਗਣਿਤ ਵਿਗਿਆਨੀਆਂ ਨੂੰ ਉਹ ਗਣਿਤਕ ਸਮੱਸਿਆਵਾਂ ਦੇ ਹੱਲ ਲਈ ਉਤਸ਼ਾਹਿਤ ਕਰਦਾ।

ਖੋਜ ਪੱਤਰਾਂ ਦੀ ਗਿਣਤੀ ਪੱਖੋਂ ਪਾਲ ਅਰਡਾਸ ਦਾ ਰਿਕਾਰਡ ਅਜੇ ਤਕ ਕਿਸੇ ਤੋਂ ਨਹੀਂ ਟੁੱਟਿਆ। ਉਸ ਨੇ ਪੰਦਰਾਂ ਸੌ ਤੋਂ ਵੱਧ ਖੋਜ ਪੱਤਰ ਲਿਖੇ। ਅੰਕ ਸਿਧਾਂਤ ਵਿੱਚ ਉਸ ਦੀ ਪਹਿਲੀ ਮਹੱਤਵਪੂਰਨ ਦੇਣ ਇਸ ਥਿਊਰਮ ਦਾ ਪ੍ਰਮਾਣ ਸੀ ਕਿ ਇੱਕ ਤੋਂ ਵੱਡੇ ਹਰ ਅੰਕ ਤੇ ਉਸ ਤੋਂ ਦੁੱਗਣੀ ਸੰਖਿਆ ਵਿਚਕਾਰ ਘੱਟੋ-ਘੱਟ ਇੱਕ ਹੋਰ ਪ੍ਰਾਈਮ ਸੰਖਿਆ (ਅਭਾਜ ਅੰਕ) ਹੁੰਦੀ ਹੈ। ਪ੍ਰਾਈਮ ਸੰਖਿਆ ਉਹ ਸੰਖਿਆ ਹੈ ਜੋ ਆਪਣੇ ਤੋਂ ਇਲਾਵਾ ਕਿਸੇ ਹੋਰ ਅੰਕ ਨਾਲ ਨਾ ਵੰਡਿਆ ਜਾਵੇ। ਅਰਡਾਸ ਨੇ ਇਹ ਥਿਊਰਮ ਇੱਕੀ ਸਾਲ ਦੀ ਉਮਰ ਵਿੱਚ ਆਪਣੇ ਹੀ ਤਰੀਕੇ ਨਾਲ ਸਿੱਧ ਕੀਤੀ ।

**ਡਾ. ਕੁਲਦੀਪ ਸਿੰਘ ਧੀਰ**



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



✉ ਨਵੰਬਰ-ਦਸੰਬਰ ਦੇ 'ਤਰਕਸ਼ੀਲ' ਮੈਗਜ਼ੀਨ 'ਚ ਆਰਟੀਕਲ ਤੇ ਰਚਨਾਵਾਂ ਉੱਚ ਪਾਏ ਦੀਆਂ ਸੀ। ਜਿਹਨਾਂ ਵਿੱਚ ਭਰਪੂਰ ਸੰਦੇਸ਼ ਸੀ। ਸੱਚੀਆਂ ਘਟਨਾਵਾਂ ਨੂੰ ਖੁੱਲ੍ਹ ਕੇ ਬਿਆਨ ਕੀਤਾ ਗਿਆ। ਤਰਕਸ਼ੀਲ ਲਹਿਰ ਜੀਵਨ ਦੀ ਲੀਹ ਤੋਂ ਲਹਿ ਚੁੱਕੇ ਬੰਦੇ/ਮੁੰਡੇ/ਕੁੜੀਆਂ ਵਾਸਤੇ ਮੋਢੇ ਨਾਲ ਮੋਢਾ ਜੋੜ ਕੇ ਭਰਾਵਾਂ ਵਾਂਗ ਸਾਥ ਨਿਭਾਅ ਰਹੀ ਹੈ। ਮੇਰੇ ਅਨੁਸਾਰ ਤਰਕਸ਼ੀਲ ਲਹਿਰ ਇਸ ਸਮੇਂ ਸਭ ਤੋਂ ਢੁੱਕਵਾਂ ਕੰਮ ਕਰ ਰਹੀ ਹੈ। ਜਿਸਦਾ ਨਤੀਜਾ ਸਾਡੇ ਮੂਹਰੇ ਆ ਰਿਹਾ ਹੈ। **-ਰਾਮ ਸਿੰਘ (ਗਿਲਜੇ ਵਾਲਾ)**

✉ ਨਵੰਬਰ-ਦਸੰਬਰ 16 ਅੰਕ ਦਾ ਟਾਈਟਲ ਪੰਨਾ ਖਿੱਚ-ਪਾਊ ਨਹੀਂ ਸੀ। ਆਮ ਕਰਕੇ ਮੁੱਖ ਪੰਨੇ ਅਜਿਹੇ ਹੀ ਹੁੰਦੇ ਹਨ ਜਿੰਨ੍ਹਾਂ ਵਿੱਚ ਅਜੇ ਤੱਕ ਮੋੜਾ ਪਿਆ ਹੀ ਨਹੀਂ। ਸ਼ਾਇਦ ਸੰਪਾਦਕੀ ਬੋਰਡ ਦੀ ਕੋਈ ਗੁੱਝੀ ਮਜ਼ਬੂਰੀ ਹੋਵੇਗੀ ਕਿਉਂਕਿ ਸੰਪਾਦਕ ਨੂੰ ਭੇਜੀਆਂ ਜਾਂਦੀਆਂ ਚਿੱਠੀਆਂ ਵਿੱਚ ਕੁਝ ਸੁਝਾਅ ਵੀ ਹੁੰਦੇ ਹਨ ਜਿੰਨ੍ਹਾਂ ਬਾਰੇ ਸੰਪਾਦਕੀ ਬੋਰਡ ਨੇ ਕਦੇ ਧਿਆਨ ਹੀ ਨਹੀਂ ਦਿੱਤਾ ਅਤੇ ਨਾ ਹੀ ਚਿੱਠੀਆਂ ਦੇ ਜਵਾਬ ਦਿੱਤੇ ਗਏ। ਚਿੱਠੀਆਂ ਦੇ ਜਵਾਬ ਜ਼ਰੂਰ ਦੇਣੇ ਚਾਹੀਦੇ ਹਨ। ਮੈਗਜ਼ੀਨ ਦਾ ਮੈਟਰ ਸਮੁੱਚੇ ਰੂਪ ਵਿੱਚ ਪ੍ਰਭਾਵਸ਼ਾਲੀ ਹੁੰਦਾ ਹੈ। ਅਵਤਾਰ ਗੋਂਦਾਰਾ ਜੀ ਦੀ ਗੈਰ-ਹਾਜ਼ਰੀ ਰੜਕੀ ਹੈ। ਪ੍ਰੋ. ਸ਼ੁਭ ਪ੍ਰੇਮ ਜੀ ਵੀ ਕਾਫ਼ੀ ਸਮੇਂ ਤੋਂ ਨਜ਼ਰ ਨਹੀਂ ਆਏ। ਡਾ. ਸ਼ਿਆਮ ਸੁੰਦਰ ਦੀਪਤੀ ਜੀ ਦੀ ਹਰ ਲਿਖਤ ਸ਼ਲਾਘਾਯੋਗ ਹੁੰਦੀ ਹੈ। **-ਅਜੀਤ ਪ੍ਰਦੇਸੀ, ਰੋਪੜ**

✉ ਨਵੰਬਰ-ਦਸੰਬਰ 2016 ਅੰਕ ਪੜ੍ਹਿਆ ਜੋ ਬਹੁਤ ਹੀ ਸ਼ਾਨਦਾਰ ਲੱਗਿਆ। ਕਸ਼ਮੀਰ ਦੀ ਸਮੱਸਿਆ ਦੀ ਅਸਲ ਨਿਸ਼ਾਨਦੇਹੀ ਕਰਦਾ ਹੇਮ ਰਾਜ ਸਟੈਨੋ ਦਾ ਲੇਖ ਬਹੁਤ ਹੀ ਮਿਹਨਤ ਨਾਲ ਲਿਖਿਆ ਭਾਸਦਾ ਹੈ। ਸੰਪਾਦਕੀ ਵਿਚ ਬਿਆਨ ਚੁਣੌਤੀਆਂ ਦੇ ਰੂ-ਬ-ਰੂ ਤਰਕਸ਼ੀਲ ਲਹਿਰ ਨੂੰ ਹੋਣਾ ਹੀ ਪੈਣਾ ਹੈ। ਸੰਪਾਦਕੀ ਹਰ ਵਾਰ ਹੀ ਬਹੁਤ ਵਧੀਆ ਹੁੰਦੀ ਹੈ। ਡਾ. ਸ਼ਮਸੁੱਲ ਇਸਲਾਮ ਨਾਲ ਰਾਮ ਸਵਰਨ ਲੱਖੇਵਾਲੀ ਦੀ ਮੁਲਾਕਾਤ ਨੇ ਬਹੁਤ ਕੁੱਝ ਆਪਣੇ ਕਲੇਵਰ ਵਿੱਚ ਲਿਆ ਹੋਇਆ ਹੈ। ਜਿਗਿਆਸਾ ਵਿਚਲੇ ਪ੍ਰਸ਼ਨ-ਉੱਤਰ ਵਧੀਆ ਸਨ। ਇਰਫ਼ਾਨ ਹਬੀਬ (ਪ੍ਰਸਿੱਧ ਇਤਿਹਾਸਕਾਰ) ਦਾ ਲੇਖ 'ਭਾਰਤ ਦਾ ਸੰਕਲਪ ਕਿਵੇਂ ਉੱਭਰਿਆ' ਬਹੁਤ ਹੀ ਖੋਜ ਭਰਪੂਰ ਹੈ। ਡਾ. ਅਵਤਾਰ ਸਿੰਘ ਢੀਂਡਸਾ ਦੀ ਘਾਟ ਰੜਕੀ। ਡਾ. ਬਲਵੰਤ ਸਿੰਘ ਸਿੱਧੂ ਅਤੇ ਡਾ. ਸ਼ਾਮ ਸੁੰਦਰ ਦੀਪਤੀ ਸੌਖੀ ਭਾਸ਼ਾ ਵਿੱਚ ਬਹੁਤ ਮੁੱਲਵਾਨ ਗੱਲਾਂ ਪਾਠਕਾਂ ਨਾਲ ਸਾਂਝੀਆਂ ਕਰ ਰਹੇ ਹਨ। ਕਿਰਨ ਚੰਦਰ ਦਾਸ ਦੀ ਸ਼ਹੀਦ ਜਤਿੰਦਰ ਨਾਥ ਦਾਸ ਬਾਰੇ ਲਿਖਤ ਸਚਮੁੱਚ ਇਤਿਹਾਸਕ ਮਹੱਤਵ ਰੱਖਦੀ ਹੈ। ਮੈਗਜ਼ੀਨ ਵਿੱਚ ਇਤਿਹਾਸਕ ਲਿਖਤਾਂ ਹਰ ਵਾਰ ਸ਼ਾਮਲ ਕੀਤੀਆਂ ਜਾਣ। ਸਾਹਿਤ ਦੇ ਅਧਿਐਨ, ਇਤਿਹਾਸ ਦੀ ਜਾਣਕਾਰੀ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਬਿਨ੍ਹਾਂ ਜੀਵਨ ਅਤੇ ਸਮਾਜ ਨੂੰ ਸਮਝਿਆ ਹੀ ਨਹੀਂ ਜਾ ਸਕਦਾ। ਹੋਰ ਲਗਾਤਾਰ ਚੱਲਣ ਵਾਲੇ ਕਾਲਮ ਵੀ ਮਿਹਨਤ ਨਾਲ ਤਿਆਰ ਕੀਤੇ ਗਏ ਹਨ। ਤਰਕਸ਼ੀਲ ਅਦਾਰਾ ਸਮਾਜ ਨੂੰ ਮੈਗਜ਼ੀਨ ਰਾਹੀਂ ਦਿਸ਼ਾ ਪ੍ਰਦਾਨ ਕਰਕੇ ਇਤਿਹਾਸਕ ਕਾਰਜ ਕਰ ਰਿਹਾ ਹੈ।

**ਡਾ. ਗੁਰਪਾਲ ਸਿੰਘ, ਅਹਿਮਦਗੜ੍ਹ ਮੰਡੀ (ਸੰਗਰੂਰ)**

**ਦਿੜ੍ਹਬਾ ਇਲਾਕੇ ਵਿੱਚ 'ਛਲੇਡੇ' ਦੀ ਅਫ਼ਵਾਹ ਨਿਕਲੀ ਕੋਰਾ ਝੂਠ :** ਦਿੜ੍ਹਬਾ (ਸੰਗਰੂਰ) ਦੇ ਇੱਕ ਵਿਅਕਤੀ ਨੇ ਸ਼ਰਾਰਤ ਕਰਕੇ ਮੋਬਾਇਲ ਉੱਤੇ ਵਟਸਐਪ ਦਾ ਇਸਤੇਮਾਲ ਕਰਕੇ ਸਾਰੇ ਇਲਾਕੇ ਅੰਦਰ ਹੀ ਨਹੀਂ ਸਗੋਂ ਸਾਰੇ ਪੂਰੇ ਦੇਸ਼/ਵਿਦੇਸ਼ਾਂ ਦੇ ਲੱਖਾਂ ਲੋਕਾਂ ਨੂੰ ਮਾਨਸਿਕ ਤੌਰ ਉੱਤੇ ਪ੍ਰੇਸ਼ਾਨ ਕੀਤਾ। ਇਸ ਗੈਰ ਵਿਗਿਆਨਕ ਘਟਨਾ ਅਤੇ ਅਫਵਾਹ ਫੈਲਾਉਣ ਵਾਲੀ ਪੋਸਟ ਨੂੰ ਗੰਭੀਰਤਾ ਨਾਲ ਲੈਂਦੇ ਹੋਏ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਦਿੜ੍ਹਬਾ ਵੱਲੋਂ ਜਾਂਚ ਕਰਨੀ ਸ਼ੁਰੂ ਕੀਤੀ ਗਈ। ਮੁਖੀ ਮਨਪ੍ਰੀਤ ਰਾਣਾ ਦੀ ਅਗਵਾਈ ਹੇਠ, ਹਰਮੇਸ਼ ਮੇਸ਼ੀ, ਹਰਬੰਸ ਛਾਜਲੀ, ਨਾਇਬ ਸਿੰਘ, ਸੁਖਵੀਰ ਸਿੰਘ ਅਤੇ ਤਰਸੇਮ ਸਿੰਘ ਅਧਾਰਿਤ ਇੱਕ ਟੀਮ ਬਣਾ ਕੇ ਇਸ ਮਾਮਲੇ ਦੀ ਪੂਰੀ ਜਾਂਚ ਕੀਤੀ। ਵਟਸਐਪ ਉੱਤੇ ਇਸ ਵਿਅਕਤੀ ਨੇ ਗੁਰੂਦੁਆਰਾ ਬਾਬਾ ਬੈਰਸੀਆਣਾ ਵਿਖੇ ਹਰ ਤਰਾਂ ਦਾ ਰੂਪ ਧਾਰਨ ਵਾਲੇ ਛਲੇਡੇ ਦੇ ਫੜ੍ਹੇ ਜਾਣ ਦੀ ਅਫਵਾਹ ਫੈਲਾਈ ਸੀ। ਟੀਮ ਵੱਲੋਂ ਸਬੰਧਤ ਸੰਸਥਾ ਵਿੱਚ ਜਾ ਕੇ ਪ੍ਰਬੰਧਕਾਂ ਨਾਲ ਗੱਲਬਾਤ ਕੀਤੀ ਗਈ ਅਤੇ ਉਨ੍ਹਾਂ ਨੇ ਕੋਈ ਵੀ ਛਲੇਡਾ ਨਾ ਹੋਣ ਦੀ ਗੱਲ ਦੀ ਪੁਸਟੀ ਕਰ ਦਿੱਤੀ। ਤਰਕਸ਼ੀਲਾਂ ਨੇ ਹੋਰ ਵੀ ਕਈ ਵਿਅਕਤੀਆਂ ਨਾਲ ਗੱਲਬਾਤ ਕਰਕੇ ਜਾਣਕਾਰੀ ਇਕੱਠੀ ਕੀਤੀ। ਸਾਰੇ ਤੱਥਾਂ ਦੀ ਜਾਂਚ ਕਰਕੇ ਪੁਲਿਸ ਥਾਣਾ ਮੁਖੀ ਦਿੜ੍ਹਬਾ ਹਰਮਨਪ੍ਰੀਤ ਸਿੰਘ ਨੂੰ ਇਸ ਝੂਠੀ ਅਫਵਾਹ ਫੈਲਾਉਣ ਬਾਰੇ ਜਾਂਚ ਕਰਨ ਲਈ ਕਿਹਾ। ਇਸ ਦੇ ਨਾਲ ਹੀ ਗੁਰੂਦੁਆਰੇ ਦੇ ਪ੍ਰਬੰਧਕਾਂ ਵੱਲੋਂ ਵੀ ਦੋਸ਼ੀ ਦੇ ਖਿਲਾਫ਼ ਕਾਰਵਾਈ ਕਰਨ ਲਈ ਅਰਜੀ ਦਿੱਤੀ ਗਈ। ਪੁਲਿਸ ਨੇ ਜਾਂਚ ਕਰਕੇ ਅਫਵਾਹ ਫੈਲਾਉਣ ਵਾਲੇ ਨੂੰ ਕਾਬੂ ਕਰ ਲਿਆ ਜਿਸ ਉੱਤੇ ਕਾਨੂੰਨੀ ਕਾਰਵਾਈ ਵੀ ਕੀਤੀ ਗਈ। ਉਸ ਵਿਅਕਤੀ ਨੇ ਵਟਸਐਪ ਉੱਤੇ ਆਡਿਓ ਰਿਕਾਰਡ ਕਰਕੇ ਅਤੇ ਕਿਸੇ ਬੇਢੰਗੇ ਪਸ਼ੂ ਦੇ ਬੱਚੇ ਦੀ ਫੋਟੋ ਲਾ ਕੇ ਲੋਕਾਂ ਵਿੱਚ ਦਹਿਸ਼ਤ ਫੈਲਾਈ ਸੀ। ਦਿੜ੍ਹਬਾ ਵਾਸੀਆਂ ਨੂੰ ਦੂਰ ਦੁਰਾਡੇ ਦੇ ਰਿਸ਼ਤੇਦਾਰਾਂ ਅਤੇ ਮਿੱਤਰਾਂ ਦੇ ਇਸ ਅਫਵਾਹ ਬਾਰੇ ਜਾਣਕਾਰੀ ਲੈਣ ਲਈ ਫੋਨ-ਦਰ-ਫੋਨ ਆ ਰਹੇ ਸਨ। ਇਸ ਮਸਲੇ ਨੂੰ ਲੈ ਕੇ ਪੁਲਿਸ ਵੀ ਚੌਕੰਨੀ ਹੋ ਗਈ ਸੀ। ਡੀ.ਐਸ.ਪੀ. ਦਿੜ੍ਹਬਾ ਜਸਵੀਰ ਸਿੰਘ ਨੇ ਝੂਠੀ ਅਫਵਾਹ ਫੈਲਾਉਣ ਵਾਲੇ ਖਿਲਾਫ ਕੀਤੀ ਗਈ ਕਾਨੂੰਨੀ ਕਾਰਵਾਈ ਦੀ ਪੁਸ਼ਟੀ ਕੀਤੀ। ਸੱਚਾਈ ਇਹ ਹੈ ਕਿ ਛਲੇਡੇ ਬਾਰੇ ਫੈਲਾਈ ਗਈ ਗੱਲ ਕੋਰਾ ਝੂਠ ਸੀ ਅਤੇ ਗੈਰ ਵਿਗਿਆਨਕ ਅਫਵਾਹਾਂ ਫੈਲਾ ਕੇ ਕੁੱਝ ਗੈਰ ਸਮਾਜਿਕ ਲੋਕ, ਲੋਕਾਂ ਨੂੰ ਮਨੋਵਿਗਿਆਨਕ ਤੌਰ ਉੱਤੇ ਤੋੜਨਾ ਚਾਹੁੰਦੇ ਸਨ। ਤਰਕਸ਼ੀਲ ਸੁਸਾਇਟੀ ਪੰਜਾਬ ਛਲੇਡੇ ਦੀ ਕਿਸੇ ਵੀ ਤਰ੍ਹਾਂ ਦੀ ਹੋਂਦ ਹੋਣ ਨੂੰ ਨਹੀਂ ਮੰਨਦੀ ਕਿਉਂਕਿ ਇਸ ਤਰਾਂ ਕਦੇ ਵੀ ਹੋ ਨਹੀਂ ਸਕਦਾ। **-ਹਰਮੇਸ਼ ਮੇਸ਼ੀ**

# ਆਰਥਿਕ ਸਹਾਇਤਾ

**ਹਾਲ ਫੰਡ** **ਇਕਾਈ ਮੁਹਾਲੀ**

ਮਾ. ਸੁਰਿੰਦਰਪਾਲ ਸਿੰਘ, 2060, ਫੇਜ਼ 7, ਮੋਹਾਲੀ: 1000
ਜਸਵੀਰ ਸਿੰਘ, ਪਿੰਡ ਮਟੌਰ, ਸੈ. 70, ਮੁਹਾਲੀ : 5000
ਅਮਰੀਕ ਸਿੰਘ, 2545, ਸੈਕ.-70, ਮੋਹਾਲੀ : 1000
ਸੁਖਵਿੰਦਰ ਸਿੰਘ, 999, ਸੈ. 70, ਮੋਹਾਲੀ : 10000
ਬੀਰਦਵਿੰਦਰ ਸਿੰਘ, ਹਿੰਮਤਪੁਰਾ, ਫਤਿਹਗੜ੍ਹ ਸਾਹਿਬ : 5000
ਅਵਤਾਰ ਸਿੰਘ ਤਾਰਾ, ਇਟਲੀ : 5000
ਗੁਰਜੀਤ ਸਿੰਘ ਰਾਣਾ (ਜੌਲੀ ਇਟਲੀ) : 5000
ਮਾ. ਸਵਰਨ ਸਿੰਘ, 1081, ਫੇਜ਼ 3ਬੀ2, ਮੋਹਾਲੀ : 1000
ਕਰਨਲ ਗੁਰਨਾਮ ਸਿੰਘ, 1600, ਫੇਜ਼ 5, ਮੋਹਾਲੀ : 5000
ਅਮਰਾਓ ਸਿੰਘ, ਦੀਦਾਰ ਨਗਰ, ਖਰੜ : 5000
ਸੁਰਜੀਤ ਸਿੰਘ, ਇਕਾਈ ਜਥੇਬੰਦਕ ਮੁਖੀ, ਮੁਹਾਲੀ : 5000
ਅਵਤਾਰ ਸਿੰਘ ਮਠਾੜੂ, 2553, ਫੇਜ਼ 11, ਮੁਹਾਲੀ : 1000
ਤਰਸੇਮ ਲਾਲ, 362, ਫੇਜ਼ 4, ਮੁਹਾਲੀ : 1000
ਹਰਬੰਸ ਸਿੰਘ ਨੰਬਰਦਾਰ, ਸਧਰੌਰ (ਪਟਿਆਲਾ) : 3000
ਲਾਲ ਸਿੰਘ, ਸਧਰੌਰ, (ਪਟਿਆਲਾ) : 2000
ਪ੍ਰੇਮ ਸਿੰਘ, 2228, ਸੈ. 71, ਮੁਹਾਲੀ : 2000
ਜਰਨੈਲ ਕ੍ਰਾਂਤੀ, ਵਿੱਤ ਮੁਖੀ, ਇਕਾਈ ਮੁਹਾਲੀ : 43000

**ਕੁੱਲ : ਇੱਕ ਲੱਖ ਰੁਪਏ**

**ਅੰਮ੍ਰਿਤਸਰ ਇਕਾਈ**

ਗੁਰਚਰਨ ਸਿੰਘ ਸੰਧੂ 5000
ਸੁਮੀਤ ਸਿੰਘ (ਆਪਣੇ ਪਿਤਾ ਕਾ. ਜੋਗਿੰਦਰ ਸਿੰਘ ਦੀ ਯਾਦ 'ਚ) 1000

**ਇਕਾਈ ਭੂੰਗਾ**

ਗੁਰਮੁਖ ਸਿੰਘ ਐਸ.ਡੀ.ਓ. ਭਟੋਲੀਆ 500
ਵਰਿੰਦਰ ਨਿਮਾਣਾ, ਤਾਜਪੁਰ 500

**ਇਕਾਈ ਰਾਮਪੁਰਾ**

ਰਿਟਾ. ਲੈਕਚਰਾਰ ਮੇਜਰ ਸਿੰਘ, ਸ਼ੇਖਪੁਰ 500
ਪ੍ਰਦੀਪ ਸਿੰਗਲਾ, ਸੀ.ਏ. ਪਟਿਆਲਾ 5000
ਰਾਮ ਕੁਮਾਰ, ਪਟਿਆਲਾ 5000
ਮਾਸਟਰ ਕਰਨੈਲ ਸਿੰਘ, ਇਕਾਈ ਸੁਧਾਰ 5100

**ਇਕਾਈ ਖਰੜ**

ਦਵਿੰਦਰ ਕੌਰ, ਪ੍ਰਿੰਸੀਪਲ, ਸ.ਸ.ਸ. ਸਕੂਲ (ਲੜਕੀਆਂ) ਘੜੂੰਆਂ (ਆਪਣੇ ਪੁੱਤਰ ਇੰਦਰਜੀਤ ਦੇ ਵਿਆਹ ਦੀ ਖੁਸ਼ੀ ਵਿੱਚ) 2100

**ਇਕਾਈ ਲੌਂਗੋਵਾਲ**

ਜੁਝਾਰ ਲੌਂਗੋਵਾਲ, ਜ਼ੋਨ ਆਗੂ : 5000
ਸੰਤੋਸ਼ ਰਾਣੀ ਲੌਂਗੋਵਾਲ : 5000
ਬਲਵੰਤ ਸਿੰਘ, ਕਲਰਕ ਡਾਇਟ ਸੰਗਰੂਰ : 100
(ਮਾਤਾ ਸੁਰਜੀਤ ਕੌਰ ਦੀ ਯਾਦ ਵਿੱਚ)

**ਇਕਾਈ ਅਬੋਹਰ**

ਗਣਪਤ ਰਾਮ : 1100
ਵਿਨੋਦ ਮਲੇਠੀਆ, ਚੂਹੜੀਵਾਲ ਧੰਨਾ, ਅਬੋਹਰ 500
(ਆਪਣੀ ਭੈਣ ਕਵਿਤਾ ਦੀ ਸ਼ਾਦੀ ਮੌਕੇ)

**ਇਕਾਈਆਂ ਨੂੰ ਸਹਾਇਤਾ**

**ਇਕਾਈ ਫਗਵਾੜਾ**

ਕਾ. ਬਲਦੇਵ ਸਿੰਘ, ਚੱਕ ਦੇਸ ਰਾਜ, ਜਲੰਧਰ 500

**ਇਕਾਈ ਖਰੜ**

ਲੈਕ. ਗੁਰਮੀਤ ਖਰੜ (ਜ਼ੋਨ ਮੁਖੀ) (ਆਪਣੀ ਬੇਟੀ ਰਵਨੀਤ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ) 1000

**ਇਕਾਈ ਬਠਿੰਡਾ**

ਹਰਦਮ ਸਿੰਘ ਲਾਈਨਮੈਨ, ਕੈਸ਼ੀਅਰ ਟੀ ਐਸ.ਯੂ. ਬਠਿੰਡਾ (ਸਰਕਾਰੀ ਸੇਵਾ ਨਵਿਰਤੀ 'ਤੇ) 500

**ਇਕਾਈ ਸੰਘੋਲ**

ਲਿਟਲ ਏਂਜਲ ਸਕੂਲ, ਸੰਘੋਲ : 2100
ਕਰਮਜੀਤ ਕੌਰ (ਆਂਗਨਵਾੜੀ ਵਰਕਰ) : 200

**ਇਕਾਈ ਰੋਪੜ**

ਪ੍ਰਿੰਸੀਪਲ, ਦਸਮੇਸ਼ ਪਬਲਿਕ ਸਕੂਲ, ਰੋਪੜ : 500

**ਵੈਨ ਸਹਾਇਤਾ**

ਸੁਧਾਰ ਇਕਾਈ 500
ਮੇਜਰ ਸਿੰਘ, ਮੁੱਖ ਅਧਿਆਪਕ, ਸਰਕਾਰੀ ਹਾਈ ਸਕੂਲ ਬਾੜੇਵਾਲ, ਲੁਧਿਆਣਾ 500
ਹਰਮੇਸ਼ ਕੁਮਾਰ, ਨਿਊ ਰਾਜਾ ਇਲੈਕਟਰੀਕਲ ਲੁਧਿਆਣਾ (ਪੋਤਰੀ ਦੇ ਜਨਮ ਦਿਨ 'ਤੇ) 500
ਕਰਿਸ਼ਨ ਗਰੋਵਰ ਸਟੀਲ ਇੰਡਸਟਰੀ, ਲੁਧਿਆਣਾ 200

**ਮੈਗਜ਼ੀਨ ਸਹਾਇਤਾ**

ਕਾ. ਮੇਘ ਰਾਜ ਦੇ ਸਤਿਕਾਰ ਸਮਾਗਮ 'ਤੇ ਪਰਿਵਾਰ ਵੱਲੋਂ 1100

**ਸੁਸਾਇਟੀ ਸਹਾਇਤਾ**

ਆਰ.ਕੇ. ਬਾਂਸਲ, ਮੈਂਟਲ ਹਸਪਤਾਲ, ਧਨੌਲਾ 1000

ਜ਼ੋਨ ਮਾਨਸਾ ਦੀ ਇਕਾਈ ਭੀਖੀ ਵੱਲੋਂ 24400, ਖੀਵਾ ਕਲਾਂ ਵੱਲੋਂ 10700 ਅਤੇ ਮਾਨਸਾ ਵੱਲੋਂ 10000 ਰੁਪਏ ਹਾਲ ਫੰਡ ਦੇ ਰੂਪ ਵਿੱਚ ਆਰਥਿਕ ਸਹਾਇਤਾ ਭੇਜੀ ਗਈ ਹੈ। ਵਿਸਥਾਰਤ ਸੂਚੀ ਅਗਲੇ ਅੰਕ ਵਿੱਚ ਛਾਪੀ ਜਾਵੇਗੀ।

# ਪੇਸ਼ ਕਦਮੀਆਂ

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਛਿਮਾਹੀ ਇਕੱਤਰਤਾ**
20 ਨਵੰਬਰ 2016 ਨੂੰ ਪੰਜਾਬੀ ਭਵਨ, ਲੁਧਿਆਣਾ ਵਿਖੇ ਹੋਈ ਇਸ ਇਕੱਤਰਤਾ ਵਿੱਚ ਲਵਕੇਸ਼ ਪ੍ਰਾਸ਼ਰ (ਯੂ.ਕੇ.) ਅਤੇ ਨਛੱਤਰ ਸਿੰਘ ਕੈਨੇਡਾ ਨੇ ਬਤੌਰ ਮੁੱਖ ਮਹਿਮਾਨ ਸ਼ਿਰਕਤ ਕੀਤੀ। ਲਵਕੇਸ ਪ੍ਰਾਸ਼ਰ ਜੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਪੰਜਾਬ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕੀਤੇ ਜਾ ਰਹੇ ਕੰਮ ਨਾਲ ਸਾਨੂੰ ਵਿਦੇਸ਼ਾਂ ਵਿੱਚ ਵੀ ਅਗਵਾਈ ਅਤੇ ਹੌਸਲਾ ਮਿਲਦਾ ਹੈ। ਅਸੀਂ ਵੀ ਅਜਮੇਰੀ ਬਾਬਾ ਅਤੇ ਕਈ ਹੋਰਾਂ ਨੂੰ ਨੱਥ ਪਾਈ ਹੈ। ਰੌਣਕ ਬਾਬਾ ਨੂੰ 8 ਸਾਲ ਦੀ ਸਜ਼ਾ ਦਿਵਾਈ ਹੈ। ਮੈਗਜ਼ੀਨ ਸਾਡੇ ਲਈ ਸਪੋਰਟ ਦਾ ਕੰਮ ਕਰਦਾ ਹੈ। ਨਛੱਤਰ ਸਿੰਘ ਕੈਨੇਡਾ (ਟਰਾਂਟੋ) ਨੇ ਕਿਹਾ ਕਿ ਅਸੀਂ ਇਲੈਕਟਰਾਨਿਕ ਮੀਡੀਆ, ਮੈਗਜ਼ੀਨ, ਤਰਕਸ਼ੀਲ ਪ੍ਰੋਗਰਾਮਾਂ ਅਤੇ ਪੁਸਤਕ ਪ੍ਰਦਰਸ਼ਨੀਆਂ ਰਾਹੀਂ ਲਗਾਤਾਰ ਲੋਕਾਂ ਨੂੰ ਆਪਣੇ ਨਾਲ ਜੋੜ ਰਹੇ ਹਾਂ। ਇਸਤੋਂ ਬਾਅਦ ਹੋਈ - ਦੂਜੇ ਸੈਸ਼ਨ ਦੀ ਸ਼ੁਰੂਆਤ। ਇਸਦਾ ਮੁੱਖ ਥੀਮ ਸੀ - 'ਸੁਸਾਇਟੀ ਨੂੰ ਕਿਵੇਂ ਹੋਰ ਸਮਰੱਥਾਵਾਨ ਬਣਾਇਆ ਜਾਵੇ?' ਇਹਨਾਂ ਸੈਸ਼ਨਾਂ ਦੀ ਪ੍ਰਧਾਨਗੀ ਸੂਬਾ ਆਗੂਆਂ ਬਲਵਿੰਦਰ ਬਰਨਾਲਾ, ਹੇਮ ਰਾਜ ਸਟੈਨੋ, ਰਜਿੰਦਰ ਭਦੌੜ, ਤਰਲੋਚਨ ਸਮਰਾਲਾ, ਭੂਰਾ ਸਿੰਘ ਮਹਿਮਾ ਸਰਜਾ, ਸੁਖਵਿੰਦਰ ਬਾਗਪੁਰ, ਹਰਿੰਦਰ ਲਾਲੀ, ਚੰਨਣ ਬਾਂਦਰ ਨੇ ਕੀਤੀ। ਥੀਮ ਦੇ ਰਜਿੰਦਰ ਭਦੌੜ ਵੱਲੋਂ ਪੜ੍ਹੇ ਨੁਕਤਿਆਂ 'ਤੇ ਅੰਮ੍ਰਿਤਸਰ ਜ਼ੋਨ ਵੱਲੋਂ ਸੰਦੀਪ ਧਾਰੀਵਾਲ ਭੋਜਾ, ਰਜਵੰਤ ਬਾਗੜੀਆਂ, ਸੁਮੀਤ ਸਿੰਘ, ਚੰਡੀਗੜ੍ਹ ਜ਼ੋਨ ਵੱਲੋਂ ਅਜੀਤ ਪ੍ਰਦੇਸੀ, ਗੁਰਮੀਤ ਖਰੜ, ਬਰਨਾਲਾ ਜ਼ੋਨ ਵੱਲੋਂ ਗੁਰਪ੍ਰੀਤ ਸਹਿਣਾ, ਜੁਝਾਰ ਲੌਂਗੋਵਾਲ, ਬਠਿੰਡਾ ਜ਼ੋਨ ਵੱਲੋਂ ਬਲਰਾਜ ਮੌੜ, ਲੁਧਿਆਣਾ ਜ਼ੋਨ ਵੱਲੋਂ ਜਸਵੰਤ ਜੀਰਖ, ਅਮਰਜੀਤ ਖਮਾਣੋਂ, ਦਲਬੀਰ, ਨਵਾਂ ਸ਼ਹਿਰ ਜ਼ੋਨ ਵੱਲੋਂ ਜੋਗਿੰਦਰ ਕੁੱਲੇਵਾਲ, ਸੱਤਪਾਲ ਸਲੋਹ, ਮਾਨਸਾ ਜ਼ੋਨ ਵੱਲੋਂ ਅੰਮ੍ਰਿਤ ਰਿਸ਼ੀ, ਰਜੇਸ਼ ਕੁਮਾਰ, ਪਟਿਆਲਾ ਜ਼ੋਨ ਵੱਲੋਂ ਰਾਮ ਕੁਮਾਰ, ਚਰਨਜੀਤ ਪਟਵਾਰੀ, ਫਾਜ਼ਿਲਕਾ ਜ਼ੋਨ ਵੱਲੋਂ ਕੁਲਜੀਤ, ਅਵਤਾਰ ਦੀਪ, ਪ੍ਰਵੀਨ ਅਤੇ ਜਲੰਧਰ ਜ਼ੋਨ ਵੱਲੋਂ ਸੁਖਦੇਵ ਫਗਵਾੜਾ, ਮਾ. ਮਨਜੀਤ ਸਿੰਘ ਨੇ ਪੇਸ਼ ਨੁਕਤਿਆਂ 'ਤੇ ਬਾ-ਦਲੀਲ ਆਪਣੇ ਵਿਚਾਰ ਰੱਖੇ ਅਤੇ ਉਸਾਰੂ ਸੁਝਾਅ ਪੇਸ਼ ਕੀਤੇ ਤਾਂ ਜੋ ਭਵਿੱਖ ਲਈ ਕਾਰਜ-ਯੋਜਨਾ ਤਿਆਰ ਕੀਤੀ ਜਾ ਸਕੇ। ਪ੍ਰਾਪਤ ਸੁਝਾਵਾਂ ਵਿੱਚ ਸ਼ਾਮਿਲ ਸਨ - ਨੌਜਵਾਨੀ ਨੂੰ ਤਰਕਸ਼ੀਲ ਲਹਿਰ ਨਾਲ ਜੋੜਿਆ ਜਾਵੇ, ਤਰਕਸ਼ੀਲ ਪਾਠਕ ਮਿਲਣੀਆਂ ਵੱਧ ਤੋਂ ਵੱਧ ਆਯੋਜਿਤ ਕੀਤੀਆਂ ਜਾਣ, ਖੁਸ਼ੀ ਦੇ ਮੌਕਿਆਂ ਤੇ ਤੋਹਫੇ ਦੇ ਰੂਪ ਵਿੱਚ ਕਿਤਾਬਾਂ ਦੇ ਸੈੱਟ ਭੇਂਟ ਕੀਤੇ ਜਾਣ, ਇੱਕ ਮੈਂਬਰ ਨੂੰ 50 ਮੈਗਜ਼ੀਨ ਸਲਾਨਾ ਦਾ ਟੀਚਾ ਦੇਣਾ ਚਾਹੀਦਾ, ਚਲੰਤ ਮਾਮਲਿਆਂ 'ਤੇ ਪ੍ਰਦਰਸ਼ਨ ਕਰਨੇ ਚਾਹੀਦੇ ਹਨ। ਸਕੂਲਿੰਗ ਤੇ ਵੱਧ ਤੋਂ ਵੱਧ ਜ਼ੋਰ ਦਿੱਤਾ ਜਾਵੇ, ਵਿਰੋਧੀ ਸਾਹਿਤ ਜ਼ਿੰਮੇਵਾਰੀ ਨਾਲ ਪੜ੍ਹਿਆ ਜਾਵੇ, ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ ਬਣਾਉਣ ਲਈ ਜਥੇਬੰਦਕ ਯਤਨ ਕੀਤੇ ਜਾਣ, ਪ੍ਰਕਾਸ਼ਿਤ ਕਿਤਾਬਾਂ 'ਤੇ ਗੋਸ਼ਟੀਆਂ ਕਰਵਾਈਆਂ ਜਾਣ, ਹੱਥ ਪਰਚਿਆਂ ਰਾਹੀਂ ਚਲੰਤ ਮਾਮਲਿਆਂ 'ਤੇ ਲੋਕਾਂ ਨੂੰ ਚੇਤੰਨ ਕੀਤਾ ਜਾਵੇ, ਬਾਲ ਸਾਹਿਤ ਨੂੰ ਹੋਰ ਵੱਧ ਗਿਣਤੀ ਵਿਚ ਛਾਪਿਆ ਜਾਵੇ, ਮੈਗਜ਼ੀਨ ਵਿੱਚ ਕਹਾਣੀਆਂ ਵੀ ਛਾਪੀਆਂ ਜਾਣ ਆਦਿ।

**ਕਰਨਾਟਕਾ ਸਟੇਟ ਵਿਗਿਆਨ ਪ੍ਰੀਸ਼ਦ ਅਤੇ ਰੈਸ਼ਨੇਲਿਸਟ ਫੋਰਮ: 'ਧਰਮ ਨਿਰਪੱਖ ਸਰਕਾਰਾਂ ਦੀ ਜ਼ਰੂਰਤ' ਵਿਸ਼ੇ 'ਤੇ ਸੈਮੀਨਾਰ :** ਫੈਡਰੇਸਨ ਆਫ ਇੰਡੀਅਨ ਰੈਸਨੇਲਿਸ਼ਟ ਐਸੋਸੀਏਸਨ ਦੇ ਕੌਮੀ ਜਨਰਲ ਸਕੱਤਰ ਬਲਵਿੰਦਰ ਬਰਨਾਲਾ ਨੇ ਇਸ ਕੌਮੀ ਸੈਮੀਨਾਰ ਵਿੱਚ ਬੋਲਦਿਆਂ ਕਿਹਾ ਕਿ ਦੇਸ ਲਈ ਧਰਮ ਨਿਰਪੱਖ ਨਹੀਂ ਧਰਮ ਰਹਿਤ ਸਰਕਾਰਾਂ ਦੀ ਜਰੂਰਤ ਹੈ। ਧਰਮ ਰਾਜਨੀਤਿਕਾਂ ਲਈ ਠੱਗਣ ਦਾ ਹਥਿਆਰ ਬਣ ਗਿਆ ਹੈ ਅਤੇ ਭਾਰਤੀ ਸੰਵਿਧਾਨ ਵਿੱਚ ਦਿੱਤੀ ਧਰਮ ਨਿਰਪੱਖਤਾ ਦੀ ਧਾਰਨਾ ਦੇ ਰਾਜਨੀਤਿਕ ਲੋਕ ਉਲਟ ਅਰਥ ਲੈ ਰਹੇ ਹਨ। ਜਨਤਕ ਅਹੁਦਿਆਂ 'ਤੇ ਹੁੰਦਿਆਂ ਉਹ ਧਰਮ ਸਥਾਨਾਂ ਨੂੰ ਗਰਾਂਟਾਂ ਦਿੰਦੇ ਹਨ ਅਤੇ ਇਹਨਾਂ ਦੇ ਉਦਘਾਟਨ ਕਰਨ ਤੋਂ ਵੀ ਨਹੀ ਝਿਜਕਦੇ। ਇੱਥੋਂ ਤੱਕ ਕਿ ਵਿਗਿਆਨ ਦੇ ਕਾਰਨਾਮਿਆਂ ਦੀਆਂ ਮਹੂਰਤਾਂ ਵੀ ਧਾਰਮਿਕ ਰਸ਼ਮਾਂ ਨਾਲ ਕਰਵਾਉਂਦੇ ਹਨ। ਦੇਸ਼ ਦਾ ਪ੍ਰਧਾਨ ਮੰਤਰੀ ਜਪਾਨੀ ਪ੍ਰਧਾਨ ਮੰਤਰੀ ਨੂੰ ਗੀਤਾ ਭੇਂਟ ਕਰਦਾ ਹੈ। ਉਹਨਾਂ ਕਿਹਾ ਕਿ ਜੇ ਅਜਿਹਾ ਕਰਨਾ ਪ੍ਰਧਾਨ ਮੰਤਰੀ ਦੀ ਮਜ਼ਬੂਰੀ ਸੀ ਤਾਂ ਦੇਸ਼ ਵਿੱਚ ਨਿੱਕੇ ਮੋਟੇ 200 ਦੇ ਕਰੀਬ ਧਰਮ ਹਨ, ਉਹਨਾਂ ਨੂੰ ਸਾਰੇ ਧਾਰਮਿਕ ਗ੍ਰੰਥ ਹੀ ਨਾਲ ਲਿਜਾਣੇ ਚਾਹੀਦੇ ਸੀ। ਉਸਨੂੰ ਭਾਰਤ ਦੇ ਸਾਰੇ ਲੋਕਾਂ ਦੇ ਨੁਮਾਇੰਦੇ ਵਜੋਂ ਵਿਚਰਨਾ ਚਾਹੀਦਾ ਹੈ। ਦੇਸ਼ ਅੰਦਰ ਕਿਸੇ ਵੀ ਧਰਮ ਨੂੰ ਨਾ ਮੰਨਣ ਵਾਲਿਆਂ ਦੀ ਕਾਫੀ ਵੱਡੀ ਗਿਣਤੀ ਹੈ। ਕੀ ਇਹ ਉਹਨਾਂ ਨਾਲ ਵਿਤਕਰਾ ਨਹੀਂ ਜਦ ਕਿ ਉਹ ਵੀ ਭਾਰਤ ਦੇ ਨਾਗਰਿਕ ਹਨ? ਇਸ ਸੈਮੀਨਾਰ ਨੂੰ ਸੰਬੋਧਤ ਕਰਦਿਆਂ ਫੀਰਾ ਦੇ ਕੌਮੀ ਪ੍ਰਧਾਨ ਡਾ. ਨਰਿੰਦਰ ਨਾਇਕ ਮੈਂਗਲੋਰ ਨੇ ਕਿਹਾ ਕਿ ਦੇਸ ਵਿੱਚ ਅੰਧਵਿਸ਼ਵਾਸ ਲਈ ਥਾਂ ਨਹੀਂ ਹੋਣੀ ਚਾਹੀਦੀ। ਦੇਸ ਦੀ ਭਾਰੀ ਗਿਣਤੀ ਅਬਾਦੀ ਅਜੇ ਵੀ ਅਨਪੜ੍ਹ ਹੈ ਅਤੇ ਵਿਗਿਆਨ ਦੀਆਂ ਸਹੂਲਤਾਂ ਤੋਂ ਕੋਰੀ ਹੈ। ਅੰਧਵਿਸਵਾਸ ਵਿਰੁੱਧ ਦੇਸ਼ ਭਰ ਵਿੱਚ ਕਾਨੂੰਨ ਬਣਨੇ ਚਾਹੀਦੇ ਹਨ। ਸੈਮੀਨਾਰ ਨੂੰ ਸੰਬੋਧਤ ਕਰਨ ਵਾਲਿਆਂ ਵਿੱਚ ਅੰਧ ਸ਼ਰਧਾ ਨਿਰਮੂਲਣ ਸਮਿਤੀ ਮਹਾਰਾਸ਼ਟਰ ਦੇ ਜਨਰਲ ਸਕੱਤਰ ਸੁਦੇਸ਼ ਘੋੜੇ ਰਾਉ, ਰੈਸਨੇਲਿਸਟ ਐਸੋਸੀਏਸਨ ਉੜੀਸਾ ਦੇ ਸਕੱਤਰ ਈ ਟੀ ਰਾਉ, ਤਿੱਲਗਾਨਾ ਦੇ ਆਗੂ ਕਰਾਂਤੀਕਾਰ, ਪ੍ਰੇਰੀਆਰ ਰੈਸ਼ਨੇਲਿਸ਼ਟ ਫਰੰਟ ਕੇਰਲਾ ਦੇ ਪ੍ਰਧਾਨ ਲਾਲ ਸਲਾਮ, ਰੈਸ਼ਨਲਿਸਟ ਫਰੰਟ ਤਾਮਿਲਨਾਡੂ ਦੀ ਆਗੂ ਸਤਿਆ ਮੂਰਤੀ, ਰੈਸਨਲਿਸਟ ਫਰੰਟ ਗੋਆ ਦੇ ਸੋਮੂ ਰਾਉ, ਪੰਜਾਬ ਦੇ ਆਗੂ ਹਰਚੰਦ ਭਿੰਡਰ ਆਦਿ ਸ਼ਾਮਲ ਸਨ। ਫੀਰਾ ਦੀ ਨੈਸ਼ਨਲ ਬਾਡੀ ਦੇ ਹਾਜ਼ਰ ਮੈਂਬਰਾਂ ਵਿੱਚ ਸਨ-ਫੀਰਾ ਸਰਪ੍ਰਸਤ ਯੂ. ਕਲਾਨਾਥਨ ਕੇਰਲਾ, ਬਸੰਤੀ ਅਚਾਰੀਆ ਉੜੀਸਾ, ਡਾ. ਕਰੂਵਿਲਾ ਕੇਰਲਾ, ਇਰੀਂਗਲ ਕਰਿਸਨਨ ਕੇਰਲਾ ਯੁਗਤੀਵਾਦੀ ਸੰਗਮ, ਸੁਖਮਾਰਨ ਦਾਨੂਅਚਾਪੋਰਮ, ਡਾ. ਐਚ ਨਾਗੰਨਾ ਕਰਨਾਟਕ, ਮ. ਕਰਨਾਨਿਧੀ ਮੈਂਗਲੋਰ, ਜਤਾਮਿਲ ਚੈਲੀ ਰੈਸ਼ਨਲਿਸਟ ਫੋਰਮ ਚੇਨਈ। ਫੀਰਾ ਦੀ ਬਾਅਦ ਵਿੱਚ ਹੋਈ ਮੀਟੰਗ ਵਿੱਚ ਫੈਸਲਾ ਲਿਆ ਗਿਆ ਕਿ ਅਗਲੀ ਕੌਮੀ ਕਾਨਫਰੰਸ ਕੇਰਲਾ ਦੇ ਸ਼ਹਿਰ ਤਰਵਿੰਦਰਮ ਵਿੱਚ 25 ਅਤੇ 26 ਫਰਵਰੀ 2017 ਨੂੰ ਹੋਵੇਗੀ ਜਿਸ ਵਿਚ ਅਗਲੀ ਕੌਮੀ ਲੀਡਰਸ਼ਿਪ ਦੀ ਚੋਣ ਕੀਤੀ ਜਾਵੇਗੀ। ਇਸ ਮੀਟਿੰਗ ਵਿੱਚ ਮਥੁਰਾ ਵਿੱਚ ਨਾਸਤਿਕ ਕਾਨਫਰੰਸ 'ਤੇ ਹਿੰਦੂ ਕੱਟੜਪ੍ਰਸਤਾਂ ਵੱਲੋਂ ਕੀਤੇ ਹਥਿਆਰਬੰਦ ਹਮਲੇ ਦੀ ਨਿੰਦਿਆ ਕੀਤੀ ਗਈ।

**ਇਕਾਈ ਖਰੜ : ਦੀਵਾਲੀ ਮੌਕੇ "ਕਿਤਾਬਾਂ ਖਰੀਦੋ, ਪਟਾਕੇ ਨਹੀਂ" ਦਾ ਸੁਨੇਹਾ ਦਿੰਦੀ 'ਤਰਕਸ਼ੀਲ ਪੁਸਤਕ ਪ੍ਰਦਰਸ਼ਨੀ' :** ਇਸ ਮੌਕੇ ਤਰਕਸ਼ੀਲ ਕਾਰਕੁੰਨਾਂ ਨੇ ਪੌਣ-ਪਾਣੀ ਦੀ ਸੰਭਾਲ ਦਾ ਹੋਕਾ ਦਿੱਤਾ। ਚੰਡੀਗੜ੍ਹ ਜ਼ੋਨ ਦੇ ਮੁਖੀ ਗੁਰਮੀਤ ਖਰੜ ਨੇ ਕਿਹਾ ਕਿ ਇਹ ਜਾਣੀ-ਪਛਾਣੀ ਸਚਾਈ ਹੈ ਕਿ ਧਰਤੀ ਉੱਤਲੇ ਹਰ ਪ੍ਰਕਾਰ ਦੇ ਜੀਵਨ ਦੀ ਹੋਂਦ ਸ਼ੁੱਧ ਹਵਾ, ਪਾਣੀ, ਅਤੇ ਭੋਜਨ ਉੱਤੇ ਨਿਰਭਰ ਕਰਦੀ ਹੈ। ਇਸ ਮੌਕੇ ਇਕਾਈ ਮੀਡੀਆ ਮੁਖੀ ਕੁਲਵਿੰਦਰ ਨਗਾਰੀ ਨੇ ਵੀ ਸੰਬੋਧਨ ਕੀਤਾ। ਖਾਲਸਾ ਸ.ਸ.ਸਕੂਲ ਖਰੜ ਦੇ ਗੇਟ ਮੂਹਰੇ ਲਗਾਈ ਇਸ ਬੁੱਕ ਸਟਾਲ ਮੌਕੇ ਬਿਕਰਮਜੀਤ ਸੋਨੀ, ਕਰਮਜੀਤ ਸਕਰੂਲਾਂਪੁਰੀ, ਸੁਜਾਨ ਬਡਾਲਾ ਨੇ ਲੋਕਾਂ ਨੂੰ ਪ੍ਰਗਤੀਵਾਦੀ ਸੋਚ ਅਪਨਾਉਣ ਲਈ ਪ੍ਰੇਰਿਆ।

**ਅੰਮ੍ਰਿਤਸਰ ਇਕਾਈ : ਕੇਂਦਰੀ ਸੂਚਨਾ ਅਤੇ ਪ੍ਰਸਾਰਨ ਮੰਤਰਾਲੇ ਵੱਲੋਂ ਐਨ.ਡੀ.ਟੀ.ਵੀ. ਇੰਡੀਆ ਨਿਊਜ਼ ਚੈਨਲ ਦੇ ਪ੍ਰਸਾਰਨ ਉੱਤੇ ਇਕ ਦਿਨ ਦਾ ਬੈਨ ਲਾਉਣ ਦੇ ਪੱਖਪਾਤੀ ਅਤੇ ਗੈਰ ਜੰਮਹੂਰੀ ਫੈਸਲੇ ਖਿਲਾਫ ਹਾਲ ਗੇਟ ਦੇ ਬਾਹਰ ਰੋਸ ਪ੍ਰਦਰਸ਼ਨ :** ਕੇਂਦਰ ਸਰਕਾਰ ਦੇ ਫੈਸਲੇ ਦੀ ਨਿਖੇਧੀ ਕਰਦਿਆਂ ਇਕਾਈ ਦੇ ਜਥੇਬੰਦਕ ਮੁਖੀ ਸੁਮੀਤ ਸਿੰਘ ਨੇ ਕਿਹਾ ਕਿ ਐਨਡੀਟੀਵੀ ਵੱਲੋਂ ਪਿਛਲੇ ਸਮੇਂ ਵਿੱਚ ਜੇਐਨਯੂ ਵਿਵਾਦ, ਫਾਸ਼ੀਵਾਦੀ ਅਸਹਿਣਸ਼ੀਲਤਾ ਅਤੇ ਭੂਪਾਲ ਪੁਲੀਸ ਮੁਕਾਬਲੇ ਆਦਿ ਅਤੇ ਕਈ ਹੋਰ ਅਹਿਮ ਮੁੱਦਿਆਂ ਸਬੰਧੀ ਤੱਥਾਂ 'ਤੇ ਆਧਾਰਿਤ ਸਰਕਾਰ ਵਿਰੋਧੀ ਰਿਪੋਰਟਿੰਗ ਕਰਨ ਕਰਕੇ ਇਸ ਚੈਨਲ ਨੂੰ ਜਾਣ ਬੁਝ ਕੇ ਨਿਸ਼ਾਨਾ ਬਣਾਇਆ ਗਿਆ ਹੈ। ਉਨ੍ਹਾਂ ਦੋਸ਼ ਲਾਇਆ ਕਿ ਮੀਡੀਏ ਉੱਤੇ ਅਣਐਲਾਨੀ ਸੈਂਸਰਸ਼ਿਪ ਲਾ ਕੇ ਖੁਦ ਕੇਂਦਰ ਸਰਕਾਰ ਭਾਰਤੀ ਸੰਵਿਧਾਨ ਦੀ ਧਾਰਾ 19 ਤਹਿਤ ਮਿਲੀ ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਦੀ ਉਲੰਘਣਾ ਕਰ ਰਹੀ ਹੈ ਅਤੇ

ਫਾਸ਼ੀਵਾਦੀ ਰਾਜਨੀਤੀ ਦੇ ਰਸਤੇ ਉਤੇ ਚਲ ਰਹੀ ਹੈ। ਐਡਵੋਕੇਟ ਅਮਰਜੀਤ ਬਾਈ ਨੇ ਮੀਡੀਏ ਉੱਤੇ ਅਜਿਹੇ ਬੈਨ ਨੂੰ ਐਮਰਜੈਂਸੀ ਦੇ ਹਾਲਾਤ ਕਰਾਰ ਦਿੱਤਾ ਅਤੇ ਚੈਨਲ ਦੇ ਖਿਲਾਫ ਦਿੱਤੇ ਹੁਕਮ ਰੱਦ ਕਰਨ ਦੀ ਮੰਗ ਕੀਤੀ। ਤਰਕਸ਼ੀਲ ਆਗੂਆਂ ਬਲਦੇਵ ਰਾਜ ਵੇਰਕਾ, ਕਾਮਰੇਡ ਅਜੀਤ ਸਿੰਘ, ਮੇਜਰ ਸਿੰਘ ਅਤੇ ਕਰਨਰਾਜ ਸਿੰਘ ਨੇ ਕੇਂਦਰੀ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਉੱਤੇ ਦੋਸ਼ ਲਾਇਆ ਕਿ ਬਹੁਤ ਸਾਰੇ ਟੀਵੀ ਚੈਨਲ ਪਾਖੰਡੀ ਬਾਬਿਆਂ, ਤਾਂਤਰਿਕਾਂ, ਜੋਤਸ਼ੀਆਂ ਦੀ ਝੂਠੀ ਤੇ ਗੈਰ ਕਾਨੂੰਨੀ ਇਸ਼ਤਿਹਾਰਬਾਜ਼ੀ ਕਰਨ ਦੇ ਨਾਲ ਨਾਲ ਫਿਰਕਾਪ੍ਰਸਤੀ ਅਸ਼ਲੀਲਤਾ ਅਤੇ ਅੰਧ ਵਿਸ਼ਵਾਸ ਫੈਲਾ ਕੇ ਕੇਬਲ ਟੀਵੀ ਨੈਟਵਰਕ ਰੈਗੂਲੇਸ਼ਨ ਐਕਟ 1994 ਦੀ ਸ਼ਰੇਆਮ ਉਲੰਘਣਾ ਕਰ ਰਹੇ ਹਨ ਪਰ ਉਨ੍ਹਾਂ ਖਿਲਾਫ ਮੰਤਰਾਲੇ ਵੱਲੋਂ ਕਦੇ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ। ਤਰਕਸ਼ੀਲ ਆਗੂਆਂ ਨੇ ਮੰਗ ਕੀਤੀ ਕਿ ਇਹ ਹੁਕਮ ਤੁਰੰਤ ਰੱਦ ਕੀਤੇ ਜਾਣ ਅਤੇ ਸਮੁੱਚੇ ਮੀਡੀਏ ਦੀ ਆਜ਼ਾਦੀ ਨੂੰ ਯਕੀਨੀ ਬਣਾਇਆ ਜਾਵੇ। ਇਸ ਮੌਕੇ ਰਾਜ ਕੁਮਾਰ ਵੇਰਕਾ, ਡਾ. ਹਜ਼ਾਰਾ ਸਿੰਘ ਚੀਮਾ, ਡਾ. ਕਸ਼ਮੀਰ ਸਿੰਘ, ਨਵਤੇਜ ਸਿੰਘ, ਵਿਦਿਆਰਥੀ ਆਗੂ ਵਿਜੈ ਕੁਮਾਰ, ਰਾਜਿੰਦਰ ਸਿੰਘ, ਦਮਨਜੀਤ ਕੌਰ, ਨਾਗਰ ਮੱਲ, ਅਰੂੜ ਚੰਦ ਆਦਿ ਮੈਂਬਰਾਂ ਨੇ ਸ਼ਮੂਲੀਅਤ ਕੀਤੀ।

**ਇਕਾਈ ਪਟਿਆਲਾ : ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ :** 10 ਨਵੰਬਰ 2016 ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਭਾਦਸੋਂ (ਪਟਿਆਲਾ) ਵਿਖੇ ਤਰਕਸ਼ੀਲ ਸਮਾਗਮ ਕੀਤਾ ਗਿਆ। ਸਰਬਜੀਤ ਉਖਲਾ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਡਾ. ਏ.ਕੇ. ਸ਼ਰਮਾ ਨੇ ਵਿਚਾਰ ਰੱਖੇ। ਸਕੂਲ ਦੀ ਪ੍ਰਿੰਸੀਪਲ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਅਗਾਂਹਵਧੂ ਕੰਮਾਂ ਦੀ ਸ਼ਲਾਘਾ ਕੀਤੀ।

**ਇਕਾਈ ਸੰਗਰੂਰ : ਤਰਕਸ਼ੀਲ ਨਾਟਕ ਮੇਲਾ :** 5 ਨਵੰਬਰ 2016 ਨੂੰ ਰਾਤ ਸਮੇਂ ਸਥਾਨਕ ਸ਼ਹਿਨਾਈ ਪੈਲੇਸ ਵਿਖੇ ਇਸ ਦਾ ਆਯੋਜਨ ਕੀਤਾ ਗਿਆ। ਮੇਲੇ ਦੀ ਸ਼ੁਰੂਆਤ ਮੁੱਖ ਬੁਲਾਰੇ ਤਰਕਸ਼ੀਲ ਆਗੂ ਸੁਰਜੀਤ ਦੌਧਰ ਅਤੇ ਇਕਾਈ ਦੇ ਸਮੂਹ ਮੈਂਬਰਾਂ ਨੇ ਸ਼ਮਾਂ ਰੌਸ਼ਨ ਕਰਕੇ ਕੀਤੀ। ਇਕਾਈ ਜਥੇਬੰਦਕ ਮੁਖੀ ਪਰਮਵੇਦ ਨੇ ਹਾਜ਼ਰੀਨ ਦਾ ਸਵਾਗਤ ਕੀਤਾ। ਮੁੱਖ ਬੁਲਾਰੇ ਸੁਰਜੀਤ ਦੌਧਰ ਨੇ ਜੋਤਿਸ਼ ਅਤੇ ਵਾਸਤੂ ਸ਼ਾਸਤਰ ਨੂੰ ਰੱਦ ਕਰਦਿਆਂ ਤਰਕਸ਼ੀਲ ਸੁਸਾਇਟੀ ਦੀ ਵਿਚਾਰਧਾਰਾ ਸਾਂਝੀ ਕੀਤੀ। ਸੁਰਜੀਤ ਭੱਠਲ ਦੀ ਸੰਗੀਤ ਮੰਡਲੀ, ਸਰਬਜੀਤ ਦੌਧਰ, ਲਵਲੀ ਬਡਰੁੱਖਾਂ, ਮਨਪ੍ਰੀਤ ਕੌਰ (ਆਦਰਸ਼ ਸਕੂਲ) ਨੇ ਤਰਕਸ਼ੀਲ ਗੀਤਾਂ ਦਾ ਗਾਇਨ ਕੀਤਾ। ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀ 'ਭਗਤ ਸਿੰਘ ਤੇਰਾ ਦੇਸ਼ ਲੁੱਟ ਲਿਆਂ ਗੱਦਾਰਾਂ ਨੇ', ਪੰਜਾਬ ਦੀ ਕਿਸਾਨੀ ਅਤੇ ਜਵਾਨੀ ਦੀ ਦੁਰਦਸ਼ਾ ਨੂੰ ਬਿਆਨਦਾ ਨਾਟਕ 'ਪੰਜਾਬ ਸਿਹੁੰ ਆਵਾਜ਼ਾਂ ਮਾਰਦਾ' ਅਤੇ ਅਖੌਤੀ ਰਹੱਸਮਈ ਘਟਨਾਵਾਂ ਦਾ ਪਰਦਾਫਾਸ਼ ਕਰਦਾ ਨਾਟਕ 'ਪ੍ਰੇਤ' ਖੇਡਿਆ ਗਿਆ। ਬਿੰਟੂ ਮਲੇਰਕੋਟਲਾ ਨੇ ਪ੍ਰਭਾਵਸ਼ਾਲੀ ਢੰਗ ਨਾਲ ਜਾਦੂ ਸ਼ੋਅ ਪੇਸ਼ ਕੀਤਾ। ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ। ਇਕਾਈ ਆਗੂ ਕ੍ਰਿਸ਼ਨ ਦੁੱਗਾ ਨੇ ਸਭ ਦਾ ਧੰਨਵਾਦ ਕੀਤਾ। ਚਰਨਕਮਲ ਸਿੰਘ, ਸਵਰਨਜੀਤ ਸਿੰਘ, ਮਨਧੀਰ ਸਿੰਘ, ਰਾਹੁਲ, ਧਰਮਵੀਰ ਸਿੰਘ, ਸੁਖਦੇਵ ਸਿੰਘ, ਹਰਦੇਵ ਰਾਠੀ, ਨਿਰਮਲ ਉੱਪਲੀ, ਚਮਕੌਰ ਮਹਿਲਾਂ ਆਦਿ ਤਰਕਸ਼ੀਲ ਮੈਂਬਰਾਂ ਦੇ ਸਹਿਯੋਗ ਨਾਲ ਇਹ ਮੇਲਾ ਆਪਣੇ ਉਦੇਸ਼ ਵਿੱਚ ਸਫਲ ਰਿਹਾ। ਰਜਿੰਦਰ ਰਾਜੂ ਧੂਰੀ, ਚਮਕੌਰ ਘਰਾਚੋਂ, ਪਰਗਟ ਸਿੰਘ ਬਾਲੀਆ, ਪੂਰਨ ਸਿੰਘ ਗੁੱਜਰਾਂ, ਜਸਮੇਲ ਸਿੰਘ ਜਾਖਲ, ਜੋਰਾ ਖਿਆਲੀ ਬਰਨਾਲਾ, ਨਿਰਮਲ ਸਿੰਘ ਮਾਨ (ਮਿਲਕ ਪਲਾਂਟ) ਅਤੇ ਸਾਇੰਟਿਫਿਕ ਅਵੇਅਰਨੈੱਸ ਦੇ ਪ੍ਰਧਾਨ ਡਾ. ਏ.ਐਸ. ਮਾਨ ਆਪਣੇ ਸਾਥੀਆਂ, ਪਰਿਵਾਰਾਂ ਸਮੇਤ ਇਸ ਮੇਲੇ ਵਿੱਚ ਸ਼ਾਮਿਲ ਹੋਏ।

**ਆਦਰਸ਼ ਮਾਡਲ ਸ.ਸ. ਸਕੂਲ, ਸੰਗਰੂਰ ਵਿਖੇ ਤਰਕਸ਼ੀਲ ਪ੍ਰੋਗਰਾਮ :** 26 ਨਵੰਬਰ 2016 ਨੂੰ ਇਸ ਪ੍ਰੋਗਰਾਮ ਦੀ ਸ਼ੁਰੂਆਤ ਸਮੇਂ ਪ੍ਰਿੰਸੀਪਲ ਜੋਗਾ ਸਿੰਘ ਨੇ ਤਰਕਸ਼ੀਲ ਟੀਮ ਨੂੰ ਜੀ ਆਇਆਂ ਨੂੰ ਕਿਹਾ। ਜਥੇਬੰਦਕ ਮੁਖੀ ਪਰਮਵੇਦ ਨੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਬਿਦਲ ਧਨੌਲਾ ਨੇ ਜਾਦੂ ਸ਼ੋਅ ਪੇਸ਼ ਕੀਤਾ। ਸੁਰਜੀਤ ਭੱਠਲ ਅਤੇ ਵਿਦਿਆਰਥਣ ਮਨਪ੍ਰੀਤ ਕੌਰ ਨੇ ਵਿਗਿਆਨਕ ਵਿਚਾਰਾਂ ਵਾਲੇ ਗੀਤ ਪੇਸ਼ ਕੀਤੇ। ਵਿਜੇ ਕੁਮਾਰ ਸ਼ਰਮਾ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਸਵਾਲ-ਜਵਾਬ ਸੈਸ਼ਨ ਵਿੱਚ ਅਧਿਆਪਕਾਵਾਂ ਰਾਜ ਰਾਣੀ, ਗੀਤਾ ਰਾਣੀ, ਨਿਰਮਲ, ਕਵਿਤਾ, ਭੁਪਿੰਦਰ ਕੌਰ, ਪਮੋਦ ਕੁਮਾਰੀ, ਸੁਨੈਨਾ, ਕੰਚਨ, ਬੰਧਨਾ, ਨੰਦਨੀ, ਵੀਨਾ ਅਤੇ ਜੋਤੀ ਰਾਣੀ ਆਦਿ ਨੇ ਭਾਗ ਲਿਆ। ਇਸ ਮੌਕੇ ਵਿਚਾਰ ਸੁਨਣ ਵਾਲਿਆਂ ਵਿੱਚ ਬੀ.ਐੱਡ. ਦੇ ਟ੍ਰੇਨੀ ਅਧਿਆਪਕ ਵੀ ਸਨ।

**ਸਰਕਾਰੀ ਹਾਈ ਸਕੂਲ, ਖੇੜੀ :** ਇਸ ਸਕੂਲ ਵਿੱਚ 30 ਨਵੰਬਰ 2016 ਨੂੰ ਤਰਕਸ਼ੀਲ ਸਮਾਗਮ ਕੀਤਾ ਗਿਆ। ਇਕਾਈ ਜਥੇਬੰਦਕ ਮੁਖੀ ਪਰਮਵੇਦ ਨੇ ਵਿਚਾਰ ਪ੍ਰਗਟਾਏ। ਰਾਮ ਕੁਮਾਰ ਜ਼ੋਨ ਮੁਖੀ ਪਟਿਆਲਾ ਨੇ ਜਾਦੂ ਸ਼ੋਅ ਪੇਸ਼ ਕੀਤਾ। ਸੁਰਜੀਤ ਭੱਠਲ (ਇਕਾਈ ਮੀਡੀਆ ਮੁਖੀ) ਅਤੇ ਵਿਦਿਆਰਥਣ ਮਨਪ੍ਰੀਤ ਕੌਰ ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸਕੂਲ ਮੁਖੀ ਕੁਲਦੀਪ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਨਿਰਭੈ ਸਿੰਘ ਡੀ.ਪੀ.ਈ. ਨੇ ਨਿਭਾਈ। ਇਸ ਮੌਕੇ ਅਧਿਆਪਕ ਲਖਵਿੰਦਰ ਸਿੰਘ, ਪ੍ਰਸ਼ਪਿੰਦਰ ਪਾਲ ਰਤਨ, ਮੰਜੂ ਬਾਲਾ, ਅਮਨਦੀਪ ਕੌਰ, ਅਲਪਨਾ ਸਿੰਗਲਾ, ਮਮਤਾ, ਕਾਂਤਾ ਰਾਣੀ, ਵੀਨਾ ਰਾਣੀ, ਬਬੀਤਾ ਗੁਪਤਾ, ਜਸਵੀਰ ਕੌਰ ਅਤੇ ਪਿੰਡ ਦੇ ਮੋਹਤਬਰ ਮੌਜੂਦ ਸਨ।

**ਇਕਾਈ ਚੰਡੀਗੜ੍ਹ : ਸ਼ਹੀਦ ਭਗਤ ਸਿੰਘ ਦੇ 109ਵੇਂ ਜਨਮਦਿਨ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ :** ਇਹ ਪ੍ਰੋਗਰਾਮ ਖੁੱਡਾ ਅਲੀਸ਼ੇਰ ਵਿੱਚ ਕਰਾਇਆ ਗਿਆ। ਯੂਥ ਕਲੱਬ ਦੇ ਸਹਿਯੋਗ ਨਾਲ ਕਰਾਏ ਗਏ ਇਸ ਪ੍ਰੋਗਰਾਮ 'ਚ ਸਤਨਾਮ ਸਿੰਘ ਦਾਊ ਨੇ ਜਾਦੂ ਦੇ ਟ੍ਰਿਕ ਦਿਖਾ ਕੇ ਲੋਕਾਂ ਨੂੰ ਜਾਗ੍ਰਤ ਕੀਤਾ। ਲੋਕ ਰੰਗ ਮੰਚ ਚਮਕੌਰ ਸਾਹਿਬ ਦੇ ਜਰਨੈਲ ਸਿੰਘ ਨੇ ਸ਼ਹੀਦ ਭਗਤ ਸਿੰਘ ਦੇ ਜੀਵਨ 'ਤੇ ਆਧਾਰਿਤ ਨਾਟਕ 'ਇਨਕਲਾਬ ਜ਼ਿੰਦਾਬਾਦ' ਅਤੇ ਨਸ਼ਿਆਂ ਨਾਲ ਸੰਬੰਧਤ ਨਾਟਕ 'ਮੈਂ ਵੀ ਤੁਰਾਂਗਾ' ਪੇਸ਼ ਕੀਤੇ। ਇਕਾਈ ਦੇ ਪ੍ਰਧਾਨ ਜੋਗਾ ਸਿੰਘ ਨੇ ਸ਼ਹੀਦ ਭਗਤ ਸਿੰਘ ਦੇ ਜੀਵਨ ਅਤੇ ਉਨ੍ਹਾਂ ਦੇ ਫਲਸਫੇ ਬਾਰੇ ਜਾਣਕਾਰੀ ਦਿੱਤੀ। ਸ਼ਹੀਦ ਭਗਤ ਸਿੰਘ ਨਾਲ ਸਬੰਧਤ ਸਾਹਿਤ ਤੇ ਪਰਚੇ ਵੰਡੇ ਗਏ ਅਤੇ ਤਰਕਸ਼ੀਲ ਸਾਹਿਤ ਬਾਰੇ ਸਟਾਲ ਵੀ ਲਗਾਇਆ ਗਿਆ।

**ਇਕਾਈ ਬਠਿੰਡਾ : ਸਕੂਲਾਂ ਵਿੱਚ ਪ੍ਰੋਗਰਾਮ :** 1. ਮਿਤੀ 19.10.2016 ਨੂੰ ਐਮ.ਐਚ.ਆਰ. ਮਾਡਲ ਪਬਲਿਕ ਸੀਨੀ. ਸੈਕੰਡਰੀ ਸਕੂਲ, ਪ੍ਰਤਾਪ ਨਗਰ, ਬਠਿੰਡਾ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਕੁਲਵੰਤ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾਉਣ ਦੇ ਨਾਲ-ਨਾਲ ਇਹਨਾਂ ਪਿੱਛੇ ਕੰਮ ਕਰਦੇ ਕਾਰਨਾਂ, ਧੋਖਾ ਤੇ ਹੇਰਾ ਫੇਰੀਆਂ ਦੀ ਵਿਆਖਿਆ ਕਰਦੇ ਹੋਏ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦਾ ਸੁਨੇਹਾ ਦਿੱਤਾ। ਮੈਗਜ਼ੀਨ ਦੇ ਚੰਦੇ ਵੀ ਕੱਟੇ ਗਏ।

2. ਮਿਤੀ 03.12.2016 ਨੂੰ ਸਰਕਾਰੀ ਐਲੀਮੈਂਟਰੀ ਸਕੂਲ ਵਿਖੇ ਵੀ ਮੈਗਜ਼ੀਨ ਲਾਉਣ ਦੇ ਨਾਲ ਨਾਲ ਕੁਲਵੰਤ ਸਿੰਘ ਵੱਲੋਂ ਜਾਦੂ ਦੇ ਟ੍ਰਿਕ ਅਤੇ ਵਿਆਖਿਆ ਕੀਤੀ ਗਈ। ਮਾਸਟਰ ਗਿਆਨ ਸਿੰਘ ਵੱਲੋਂ ਕਿਤਾਬਾਂ ਦੀ ਸਟਾਲ ਲਾਈ ਗਈ। ਸਟਾਫ ਨੇ ਸਕੂਲ ਲਾਇਬ੍ਰੇਰੀ ਲਈ ਕਿਤਾਬਾਂ ਖਰੀਦੀਆਂ।

3. ਮਿਤੀ 06.12.2016 ਨੂੰ ਸ.ਸ.ਸ. ਸਕੂਲ ਜੋਧਪੁਰ ਰੋਮਾਣਾ ਵਿਖੇ ਜਤਿੰਦਰ ਸ਼ਰਮਾ ਸਾਇੰਸ ਮਾਸਟਰ ਅਤੇ ਲਾਇਬ੍ਰੇਰੀਅਨ ਦੀ ਪਹਿਲ ਕਦਮੀ ਤੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਰਾਮ ਸਿੰਘ ਨਿਰਮਾਣ ਨੇ ਸਟੇਜ ਦੀ ਕਾਰਵਾਈ ਚਲਾਉਣ ਦੇ ਨਾਲ ਨਾਲ ਸੰਬੋਧਨ ਕੀਤਾ। ਕੁਲਵੰਤ ਸਿੰਘ ਨੇ ਜਾਦੂ ਦੇ ਟ੍ਰਿਕ ਵਿਖਾਏ। ਮਾਸਟਰ ਗਿਆਨ ਸਿੰਘ ਨੇ ਕਿਤਾਬਾਂ/ਸੀਡੀਜ਼ ਦੀ ਸਟਾਲ ਲਗਾਈ। ਸਕੂਲ ਲਾਇਬ੍ਰੇਰੀ ਲਈ ਕਿਤਾਬਾਂ ਦੀ ਖਰੀਦ ਸਮੇਤ ਸਟਾਫ਼/ਵਿਦਿਆਰਥੀਆਂ ਨੇ 2100 ਰੁਪਏ ਦੀ ਖਰੀਦ ਕੀਤੀ। ਮੈਡਮ ਪ੍ਰਿੰਸੀਪਲ ਨੇ ਸਟਾਫ ਵੱਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਜਤਿੰਦਰ ਸ਼ਰਮਾ ਜੀ ਨੇ ਸਾਇੰਸ ਅਧਿਆਪਕਾਂ ਦੀ ਜਥੇਬੰਦੀ ਵਿੱਚ ਇਸ ਪ੍ਰੋਗਰਾਮ ਬਾਰੇ ਦੱਸ ਕੇ ਹੋਰ ਸਕੂਲਾਂ ਵਿੱਚ ਪ੍ਰੋਗਰਾਮ ਕਰਵਾਉਣ ਦਾ ਅਹਿਦ ਕੀਤਾ।

**ਇਕਾਈ ਬੁਲੋਵਾਲ :** ਮਿਤੀ 14.08.2016 ਨੂੰ ਹਰਵਿੰਦਰ ਸਿੰਘ ਟੋਨੀ ਇਟਲੀ ਵਾਲੇ ਦੇ ਸਹਿਯੋਗ ਸਦਕਾ ਨਾਟਕ ਮੇਲਾ ਕਰਵਾਇਆ। ਇਕੱਤਰ ਸਿੰਘ ਜੀ ਦੀ ਟੀਮ (ਚੰਡੀਗੜ੍ਹ ਸਕੂਲ ਆਫ ਡਰਾਮਾ) ਵੱਲੋਂ ਤਿੰਨ ਨਾਟਕ 'ਬੁੱਤ ਜਾਗ ਪਿਆ', 'ਇਹ ਲਹੂ

ਕ੍ਰਿਸਦਾ ਹੈ' ਅਤੇ 'ਤਮਾਸ਼ਾ ਏ ਹਿੰਦੋਸਤਾਨ' ਖੇਡੇ ਗਏ। ਜ਼ੋਨ ਮੁਖੀ (ਮੁੱਖ ਬਲਾਰੇ) ਮਾ. ਸੁਖਦੇਵ ਫਗਵਾੜਾ ਜੀ ਨੇ ਸ਼ਹੀਦ ਹੋਏ ਤਰਕਸ਼ੀਲ ਕਾਰਕੁੰਨਾਂ ਨੂੰ ਯਾਦ ਕਰਦਿਆਂ ਉੱਭਰ ਰਹੇ ਫਾਸ਼ੀਵਾਦ ਦਾ ਜਿਕਰ ਕੀਤਾ। ਮੇਲੇ ਵਿੱਚ ਵੱਖ-ਵੱਖ ਸਕੂਲਾਂ ਦੇ ਵਿਦਿਆਰਥੀਆਂ ਨੂੰ ਵੱਖ-ਵੱਖ ਖੇਤਰਾਂ ਵਿੱਚ ਮੱਲਾਂ ਮਾਰਨ ਲਈ ਸੁਨਮਾਨਿਤ ਕੀਤਾ। ਮਾ. ਮਦਨ ਲਾਲ ਤੇ ਭੁਪਿੰਦਰ ਜੀ ਨੇ ਸਟੇਜ ਸੈਕਟਰੀ ਦੀ ਭੂਮਿਕਾ ਨਿਭਾਈ। ਬਲਵਿੰਦਰ ਸਿੰਘ, ਰਾਮ ਲੁਭਾਇਆ ਤੇ ਮਾਸਟਰ ਸੁਖਜੀਤ ਜੀ ਨੇ ਜਾਦੂ ਦੇ ਟ੍ਰਿਕ ਦਿਖਾਏ। ਮੁੱਖ ਮਹਿਮਾਨ ਹਰਵਿੰਦਰ ਸਿੰਘ ਟੋਨੀ ਜੀ ਦੱਸਿਆ ਕਿ ਉਹ ਇਟਲੀ ਵਿੱਚ ਵੀ ਤਰਕਸ਼ੀਲ ਪ੍ਰੋਗਰਾਮ ਕਰਦੇ ਹਨ। ਉਹਨਾਂ ਆਪਣੇ ਕੰਮਾਂ ਦੇ ਬਾਰੇ ਆਪਣੇ ਤਜ਼ੱਰਬੇ ਸਾਂਝੇ ਕੀਤੇ। ਮੇਲੇ ਵਿੱਚ ਤਰਕਸ਼ੀਲ ਮੈਂਬਰ ਜਸਵੀਰ ਸਿੰਘ, ਅਜੀਤ ਸਿੰਘ, ਹਰਜਾਪ ਸਿੰਘ, ਜਰਨੈਲ ਸਿੰਘ, ਉਮ ਸਿੰਘ ਤੇ ਗੁਰਪਾਲ ਸਿੰਘ ਆਦਿ ਹਾਜ਼ਰ ਸਨ। ਇਹ ਮੇਲਾ ਦਰਸ਼ਕਾਂ ਦੇ ਮਨਾਂ ਉੱਪਰ ਡੂੰਘਾ ਅਸਰ ਪਾ ਗਿਆ।

**ਇਕਾਈ ਸੰਘੋਲ :** ਮਿਤੀ 21-11-16 ਨੂੰ ਪਿੰਡ ਸੁਹਾਵੀ ਵਿਖੇ 'ਬੇਟੀ ਬਚਾਓ, ਬੇਟੀ ਪੜ੍ਹਾਓ' ਤਹਿਤ ਸਰਕਾਰੀ ਸਮਾਗਮ ਕਰਵਾਇਆ ਗਿਆ ਸੀ। ਜਿਸ ਵਿੱਚ ਤਰਕਸ਼ੀਲ ਆਗੂ ਅਜੀਤ ਪ੍ਰਦੇਸੀ ਨੇ ਜਾਦੂ ਦੇ ਟ੍ਰਿਕ ਵਿਖਾਏ ਅਤੇ ਸੰਬੋਧਨ ਕੀਤਾ। ਮੈਡਮ ਕਰਮਜੀਤ ਕੌਰ ਆਂਗਨਵਾੜੀ ਵਰਕਰ ਸੁਹਾਵੀ ਨੇ ਪੂਰਾ ਸਹਿਯੋਗ ਦਿੱਤਾ। ਅਸ਼ੋਕ ਕੁਮਾਰ, ਕਮਲ ਸੁਹਾਵੀ ਤੇ ਨਵਤੇਜ ਧੂੰਦਾ ਵੀ ਹਾਜਰ ਸਨ।

**ਤਰਕਸ਼ੀਲ ਪ੍ਰੋਗਰਾਮ :** ਮਿਤੀ 01-12-16 ਨੂੰ ਇਕਾਈ ਸੰਘੋਲ ਵੱਲੋਂ ਸੀ:ਸੈਕੰ: ਸਕੂਲ ਲਿਟਲ ਏਨਜੁਲ ਸੰਘੋਲ ਵਿਖੇ ਪ੍ਰਭਾਵਸ਼ਾਲੀ ਪ੍ਰੋਗਰਾਮ ਕੀਤਾ ਗਿਆ। ਸਟੇਜ਼ ਸਕੱਤਰ ਅਸ਼ੋਕ ਕੁਮਾਰ ਜੀ ਸਨ। ਮੁੱਖ ਬੁਲਾਰੇ ਦੇ ਤੌਰ ਤੇ ਸਨਦੀਪ ਸਿੰਘ ਬੱਸੀ ਪਠਾਣਾਂ ਨੇ ਸੰਬੋਧਨ ਕੀਤਾ। ਜਾਦੂ ਦੇ ਟ੍ਰਿਕ ਬਲਦੇਵ ਜਲਾਲ ਸਰਹੰਦ ਨੇ ਪੇਸ਼ ਕੀਤੇ। ਮੁੱਖ ਪ੍ਰਬੰਧਕ ਸੁਖਵੀਰ ਸਿੰਘ ਸ਼ਾਹੀ, ਪ੍ਰਿੰਸੀਪਲ ਕੁਲਵਿੰਦਰ ਕੌਰ ਸ਼ਾਹੀ ਤੇ ਸਮੂਹ ਸਟਾਫ ਦਾ ਸਹਿਯੋਗ ਦੇਣ ਲਈ ਧੰਨਵਾਦ ਕੀਤਾ ਗਿਆ। ਇਸ ਮੌਕੇ ਇਕਾਈ ਸੰਘੋਲ ਦੇ ਮੈਂਬਰ ਡਾ. ਰਾਮ ਆਸਰਾ, ਨਵਤੇਜ ਧੂੰਦਾ, ਅਸ਼ੋਕ ਕੁਮਾਰ, ਰਾਜਿੰਦਰ ਰਾਜਾ, ਵਰਿੰਦਰ ਪੁਰੀ, ਕਮਲ ਸੁਹਾਵੀ, ਲੇਖ ਰਾਜ ਹਾਜਰ ਸਨ।

**ਇਕਾਈ ਧਾਰੀਵਾਲ ਭੋਜਾ : ਸਵਿੰਦਰ ਧਾਰੀਵਾਲ ਭੋਜਾ ਦੀ ਪੰਜਵੀਂ ਬਰਸ਼ੀ ਮੌਕੇ ਤਰਕਸ਼ੀਲ ਸਮਾਗਮ :** ਸਮਾਗਮ ਦੀ ਸ਼ੁਰੂਆਤ ਸਕੂਲੀ ਵਿਦਿਆਰਥੀਆਂ ਦੇ ਭਾਸ਼ਣ, ਕਵਿਤਾ ਉਚਾਰਨ ਤੇ ਹੋਰ ਉਸਾਰੂ ਗੀਤ ਸੰਗੀਤ ਨਾਲ ਕੀਤੀ ਗਈ। ਵਿੱਕੀ ਮਹੇਸ਼ਵਰੀ ਦੀ ਨਿਰਦੇਸ਼ਨਾ ਹੇਠ ਰੁਜਗਾਰ ਪ੍ਰਾਪਤੀ ਸੱਭਿਆਚਾਰ ਮੰਚ ਮੋਗਾ ਵੱਲੋਂ 'ਪਾਏਦਾਨ' ਤੇ 'ਛਿਪਣ ਤੋਂ ਪਹਿਲਾਂ' ਨਾਟਕ ਰਾਹੀਂ ਜਨਤਾ ਨੂੰ ਸਾਰਥਿਕ ਸੇਧ ਦਿੱਤੀ ਗਈ। ਮੁੱਖ ਬੁਲਾਰੇ ਡਾਕਟਰ ਪਰਮਿੰਦਰ (ਸਾਬਕਾ ਪ੍ਰੋ. ਤੇ ਵਿਭਾਗ ਮੁਖੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ) ਨੇ ਦੱਸਿਆ ਕਿ ਲੋਕਾਂ ਨੂੰ ਆਪਣੀਆਂ ਸਰੀਰਕ, ਆਰਥਿਕ ਤੇ ਮਾਨਸਿਕ ਸਮੱਸਿਆਵਾਂ ਦਾ ਹੱਲ ਜੇਕਰ ਵਿਗਿਆਨਕ ਸੋਚ ਨਾਲ ਕਰਨ ਦਾ ਵੱਲ ਆ ਜਾਵੇ ਤਾਂ ਉਹ ਸੁਖੀ ਜ਼ਿੰਦਗੀ ਬਤੀਤ ਕਰ ਸਕਦੇ ਹਨ। ਉਨ੍ਹਾਂ ਦੱਸਿਆ ਕਿ ਪਾਖੰਡੀ ਸਾਧਾਂ, ਸੰਤਾਂ, ਤਾਂਤਰਿਕਾਂ, ਮੀਆਂ ਤੇ ਜੋਤਸ਼ੀਆਂ ਦੇ ਚੱਕਰਵਿਊ ਰਾਹੀਂ ਸਮੇਂ ਦੀਆਂ ਸਰਕਾਰਾਂ ਅੰਧਵਿਸ਼ਵਾਸਾਂ ਵਿੱਚ ਵਾਧਾ ਕਰਕੇ, ਜਨਤਾ ਦੀ ਹੋ ਰਹੀ ਲੁੱਟ ਖਸੁੱਟ ਲਈ ਪੂਰੀ ਤਰ੍ਹਾਂ ਜੁੰਮੇਵਾਰ ਹਨ। ਉਨ੍ਹਾਂ ਕੇਂਦਰ ਸਰਕਾਰ ਵੱਲੋਂ ਮੇਕ ਇਨ ਇੰਡੀਆ, ਸਾਈਨਿੰਗ ਇੰਡੀਆ, ਡਿਜੀਟਲ ਇੰਡੀਆ ਵਾਂਗ ਨੋਟਬੰਦੀ ਨੂੰ ਵੀ ਆਮ ਜਨਤਾ ਦੀਆਂ ਸਮੱਸਿਆਵਾਂ ਤੋਂ ਧਿਆਨ ਹਟਾਉਣ ਦੇ ਹੱਥਕੰਡੇ ਦੱਸਿਆ। ਜ਼ੋਨ ਮੁਖੀ ਸੰਦੀਪ ਧਾਰੀਵਾਲ ਭੋਜਾ ਅਤੇ ਤਰਕਸ਼ੀਲ ਆਗੂ ਮੁਖਤਾਰ ਗੋਪਾਲਪੁਰਾ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਸੈਮਸਨ ਹੰਸ, ਦੀਵਾਨ ਧਾਰੀਵਾਲ ਭੋਜਾ, ਤਰਲੋਚਨ ਸਿੰਘ, ਹਰਭਜਨ ਸਿੰਘ, ਐਡਵੋਕੇਟ ਅਮਰਜੀਤ ਬਾਈ, ਜਸਬੀਰ ਸਿੰਘ ਖਿਲਚੀਆਂ, ਕਸ਼ਮੀਰ ਕਾਦੀਆਂ, ਜਗਤਾਰ ਸਿੰਘ, ਦੀਦਾਰ ਸਿੰਘ, ਪ੍ਰਮੋਦ ਕੁਮਾਰ, ਸਾਬਕਾ ਸਰਪੰਚ ਸੁਖਚੈਨ ਕੌਰ, ਬੇਅੰਤ ਡੇਹਰੀਵਾਲ, ਕੁਲਵਿੰਦਰ ਸਿੰਘ, ਨਿਰਵੈਲ ਸਿੰਘ, ਦਾਤਾਰ ਸਿੰਘ, ਲਵਪ੍ਰੀਤ ਸਿੰਘ, ਗਗਨਦੀਪ ਸਿੰਘ ਆਦਿ ਤੋਂ ਇਲਾਵਾ ਪਿੰਡ ਨਿਵਾਸੀ ਮੌਜੂਦ ਸਨ।

**'ਜੋਤਿਸ਼ ਕੀ ਹੈ ?' ਵਿਸ਼ੇ ਤੇ ਚੋਹਲਾ ਸਾਹਿਬ ਵਿਖੇ ਸੈਮੀਨਾਰ :** ਉੱਘੇ ਤਰਕਸ਼ੀਲ ਤੇ ਸਮਾਜ ਸੇਵੀ, ਕਾਮਰੇਡ ਗੁਰਦਰਸ਼ਨ ਸਿੰਘ ਦੀ ਸਲਾਨਾ ਬਰਸੀ ਮੌਕੇ 'ਜੋਤਿਸ਼ ਕੀ ਹੈ ?' ਵਿਸ਼ੇ ਤੇ .ਗਦਰੀ ਬਾਬਾ ਸੁੱਚਾ ਸਿੰਘ ਯਾਦਗਾਰ ਹਾਲ ਚੋਹਲਾ ਸਾਹਿਬ ਵਿਖੇ ਸੈਮੀਨਾਰ ਆਯੋਜਿਤ ਕੀਤਾ ਗਿਆ। ਸੈਮੀਨਾਰ ਦੌਰਾਨ ਮੁੱਖ ਬੁਲਾਰੇ ਦੇ ਤੌਰ ਤੇ ਮਾਸਟਰ ਸੁਰਜੀਤ ਸਿੰਘ ਦੋਧਰ ਨੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹੋਏ ਕਿਹਾ ਕਿ ਮੁੱਢ ਕਦੀਮ ਤੋਂ ਹੀ ਪੁਜਾਰੀ ਵਰਗ ਤੇ ਹੋਰ ਕਈ ਚਲਾਕ ਲੋਕਾਂ ਨੇ ਮਨੁੱਖ ਦੀ ਅਗਿਆਨਤਾ ਦਾ ਲਾਹਾ ਲੈ ਕੇ ਉਨ੍ਹਾਂ ਨੂੰ ਜੋਤਿਸ਼, ਕਿਸਮਤ, ਕਰਮਾਂ, ਸਵਰਗ-ਨਰਕ ਤੇ ਅਗਲੇ ਪਿਛਲੇ ਜਨਮਾਂ ਦੇ ਭਰਮ ਭੁਲੇਖਿਆਂ ਦੇ ਚੱਕਰਵਿਊ ਵਿੱਚ ਫਸਾ ਕੇ ਖੂਬ ਲੁੱਟਿਆ ਹੈ। ਮਾਝਾ ਜ਼ੋਨ ਆਗੂ ਸੰਦੀਪ ਧਾਰੀਵਾਲ ਭੋਜਾ, ਮੁਖਤਾਰ ਗੋਪਾਲਪੁਰਾ, ਮੁਖਵਿੰਦਰ ਚੋਹਲਾ, ਰਜਵੰਤ ਬਾਗੜੀਆ, ਸੁਮੀਤ ਸਿੰਘ, ਅਮਰਜੀਤ ਬਾਈ, ਨਰਿੰਦਰ ਸ਼ੇਖਚੱਕ, ਬਲਬੀਰ ਪਰਵਾਨਾ, ਗੁਰਪ੍ਰੀਤ ਗੰਡੀ ਵਿੰਡ, ਮਾਸਟਰ ਤਸਵੀਰ ਸਿੰਘ, ਮੇਜਰ ਸਿੰਘ ਆਦਿ ਨੇ ਕਾਮਰੇਡ ਗੁਰਦਰਸ਼ਨ ਸਿੰਘ ਦੀ ਦੇਣ ਨੂੰ ਸੰਬੋਧਨ ਕਰਕੇ ਯਾਦ ਕੀਤਾ। ਸੈਮੀਨਾਰ ਨੂੰ ਸਫਲ ਬਣਾਉਣ ਵਿੱਚ ਹਰਭਜਨ ਸਿੰਘ ਧੁੰਨ, ਪ੍ਰਿਸੀਪਲ ਮਦਨ ਲਾਲ ਪਠਾਣੀਆਂ, ਸੁਖਵਿੰਦਰ ਖਾਰਾ, ਸੁਖਚੈਨ ਸਿੰਘ, ਰਾਕੇਸ਼ ਹੈਪੀ, ਕਸ਼ਮੀਰ ਸਿੰਘ ਕਰਮੂਵਾਲਾ, ਅਵਤਾਰ ਗਿੱਲ, ਅਮਰੀਕ ਸਿੰਘ, ਮਾਸਟਰ ਦਲਬੀਰ ਸਿੰਘ, ਗੁਰਨਾਮ ਧੁੰਨ ਆਦਿ ਤੋਂ ਇਲਾਵਾ ਕਾਮਰੇਡ ਗੁਰਦਰਸ਼ਨ ਦਾ ਸਮੁੱਚਾ ਪਰਿਵਾਰ ਹਾਜਰ ਸੀ।

**ਇਕਾਈ ਰੋਪੜ : ਸਕੂਲੀ ਪ੍ਰੋਗਰਾਮ :** ਗੁਰਮਤ ਮਾਡਲ ਸਕੂਲ ਰੋਪੜ ਵਿਖੇ ਜਾਗਰੂਕਤਾ ਪ੍ਰੋਗਰਾਮ ਦਿੱਤਾ ਗਿਆ। ਪ੍ਰਿੰਸੀਪਲ ਅਤੇ ਡਾਇਰੈਕਟਰ ਸਾਹਿਬ ਵੱਲੋਂ ਤਰਕਸ਼ੀਲ ਟੀਮ ਨੂੰ ਸਨੇਮਾਨਤ ਕੀਤਾ ਗਿਆ। ਦਸ਼ਮੇਸ਼ ਪਬਲਿਕ ਸਕੂਲ ਰੇਲੋਂ ਰੋਡ ਰੋਪੜ ਵਿਖੇ ਵੀ ਉਕਤ ਪ੍ਰੋਗਰਾਮ ਦਿੱਤਾ ਗਿਆ। ਪ੍ਰੋਗਰਾਮ ਤੋਂ ਖੁਸ਼ ਹੋ ਕੇ ਪ੍ਰਿੰਸੀਪਲ ਰਣਜੀਤ ਸਿੰਘ ਸੰਧੂ ਵੱਲੋਂ ਸਨਮਾਨ ਚਿੰਨ੍ਹ ਦਿੱਤੇ ਗਏ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕਰਤਾਰਪੁਰ (ਨੂਰਪੁਰ ਬੇਦੀ ਬਲਾਕ) ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਰੋਪੜ ਵਿਖੇ ਵੀ ਉਪਰੋਕਤ ਪ੍ਰੋਗਰਾਮ ਦਿੱਤੇ ਗਏ। ਅਜੀਤ ਪ੍ਰਦੇਸੀ, ਅਸ਼ੋਕ ਕੁਮਾਰ ਅਤੇ ਪਵਨ ਰੱਤੋ ਨੇ ਇਹਨਾਂ ਪ੍ਰੋਗਰਾਮਾਂ ਦੀ ਅਗਵਾਈ ਕੀਤੀ।

**ਜ਼ੋਨ ਲੁਧਿਆਣਾ :** 1. 6 ਨਵੰਬਰ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਹੇਮ ਰਾਜ ਸਟੈਨੋ ਦੀ ਲਿਖੀ ਕਿਤਾਬ 'ਆਤਮਵਾਦੀ ਭਟਕਣਾ ਤੇ ਪਦਾਰਥਵਾਦੀ ਸੱਚ' ਉੱਪਰ ਵਿਚਾਰ ਗੋਸ਼ਟੀ ਜ਼ੋਨ ਦੇ ਦਫਤਰ ਲੁਧਿਆਣਾ ਵਿਖੇ ਕਰਵਾਈ ਗਈ। ਜੋਨ ਮੁਖੀ ਜਸਵੰਤ ਜੀਰਖ ਅਤੇ ਆਤਮਾ ਸਿੰਘ ਵਿੱਤ ਮੁਖੀ ਵੱਲੋਂ ਤਿਆਰ ਕੀਤਾ ਪੇਪਰ ਜੋਨ ਮੁਖੀ ਵੱਲੋਂ ਪੜ੍ਹਿਆ ਗਿਆ। ਜੋਨ ਦੀਆਂ ਸਾਰੀਆਂ ਇਕਾਈਆਂ ਦੇ ਮੈਂਬਰਾਂ ਨੇ ਇਸ ਸਮੇਂ ਸ਼ਮੂਲੀਅਤ ਕੀਤੀ। ਬਹਿਸ ਵਿੱਚ ਭਾਗ ਲੈਂਦਿਆਂ ਨਛੱਤਰ ਸਿੰਘ ਇਕਾਈ ਜਰਗ, ਡਾ. ਮਜ਼ੀਦ ਮਲੇਰਕੋਟਲਾ, ਸਤੀਸ਼ ਸੱਚਦੇਵਾ ਵੱਲੋਂ ਉਠਾਏ ਨੁਕਤਿਆਂ ਸਬੰਧੀ ਹੇਮ ਰਾਜ ਸਟੈਨੋ ਨੇ ਵਿਸਥਾਰ ਨਾਲ ਸਪੱਸ਼ਟ ਕੀਤਾ।

2. 28 ਨਵੰਬਰ ਨੂੰ ਜਨਤਕ ਜਥੇਬੰਦੀਆਂ ਦੇ ਸੱਦੇ ਤੇ ਨੋਟਬੰਦੀ ਖਿਲਾਫ਼ ਲੁਧਿਆਣਾ ਵਿੱਚ ਰੈਲੀ ਅਤੇ ਰੋਸ਼ ਪ੍ਰਦਰਸ਼ਨ ਵਿੱਚ ਸ਼ਮੂਲੀਅਤ ਕੀਤੀ ਗਈ।

3. ਪਿੰਡ ਪਮਾਲ ਵਿਖੇ ਸਾਬਕਾ ਜ਼ਿਲ੍ਹਾ ਲੋਕ ਸੰਪਰਕ ਅਫਸਰ ਜਤਿੰਦਰ ਸਿੰਘ ਪਮਾਲ ਦੇ ਉੱਦਮ ਸਦਕਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜ਼ੋਨ ਲੁਧਿਆਣਾ ਵੱਲੋਂ ਪ੍ਰਦਰਸ਼ਨੀ ਲਗਾਈ ਗਈ। ਜ਼ੋਨ ਮੁਖੀ ਜਸਵੰਤ ਜੀਰਖ, ਮੀਡੀਆ ਮੁਖੀ ਦਲਵੀਰ ਕਟਾਣੀ ਅਤੇ ਮੋਹਣਜੀਤ ਥਰੀਕੇ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕਰਦਿਆਂ ਸੁਸਾਇਟੀ ਦੀ ਸਮਝ ਵਿਕਸਤ ਕਰਨ ਲਈ ਭਾਸ਼ਨਾਂ ਅਤੇ ਟ੍ਰਿਕਾਂ ਰਾਹੀਂ ਜਾਣਕਾਰੀ ਦਿੱਤੀ ਗਈ। ਕਿਤਾਬਾਂ ਦੀ ਸਟਾਲ ਵੀ ਲਗਾਈ ਗਈ।

## ਤਰਕਸ਼ੀਲ ਵੈਨ ਦਾ ਸ.ਫਰ

**ਇਕਾਈ ਲੁਧਿਆਣਾ :** 22 ਅਕਤੂਬਰ 2016 ਨੂੰ ਰਣਜੀਤ ਸ.ਸ. ਸਕੂਲ, ਹੈਬੋਵਾਲ ਅਤੇ ਸ.ਹ.ਸ. ਹੈਬੋਵਾਲ ਵਿਖੇ ਕੀਤੇ ਤਰਕਸ਼ੀਲ ਪ੍ਰੋਗਰਾਮਾਂ ਵਿੱਚ ਆਤਮਾ ਸਿੰਘ ਨੇ ਸਟੇਜ ਸੰਚਾਲਨ ਕੀਤਾ। ਜ਼ੋਨ ਆਗੂ ਦਲਵੀਰ ਕਟਾਣੀ ਅਤੇ ਵੈਨ-ਇੰਚਾਰਜ ਗਗਨਦੀਪ ਧਾਰੀਵਾਲ ਭੋਜਾ ਨੇ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ।

**ਇਕਾਈ ਧਾਰੀਵਾਲ ਭੋਜਾ :** 25 ਅਕਤੂਬਰ ਨੂੰ ਸ.ਸ.ਸ.ਸ.

(ਲੜਕੇ) ਕਾਹਨੂੰਵਾਲ ਅਤੇ ਐਮ.ਐਮ. ਕਾਲਜ (ਲੜਕੀਆਂ) ਕਾਹਨੂੰਵਾਲ, 26 ਅਕਤੂਬਰ ਨੂੰ ਸ.ਸ.ਸ.ਸ. ਭੈਣੀ ਮੀਆਂ ਖਾਂ ਅਤੇ ਬਰਾਇਟ ਫਿਊਚਰ ਅਕੈਡਮੀ ਫੇਰੋਚਚੀ, 27 ਅਕਤੂਬਰ ਨੂੰ ਸ.ਸ.ਸ.ਸ. ਹਰਚੋਵਾਲ ਅਤੇ ਸਿੱਖ ਹੈਰੀਟੇਜ ਮਾਡਲ ਸਕੂਲ ਹਰਚੋਵਾਲ, 28 ਅਕਤੂਬਰ ਨੂੰ ਸ.ਸ.ਸ.ਸ. ਘਣੀਏ ਕੇ ਬਾਂਗਰ ਅਤੇ 29 ਅਕਤੂਬਰ ਨੂੰ ਪਿੰਡ ਧਾਰੀਵਾਲ ਭੋਜਾ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਹਨਾਂ ਪ੍ਰੋਗਰਾਮਾਂ ਵਿੱਚ ਸੰਦੀਪ ਧਾਰੀਵਾਲ ਭੋਜਾ ਅਤੇ ਗਗਨਦੀਪ ਧਾਰੀਵਾਲ ਭੋਜਾ ਨੇ ਸੰਬੋਧਨ ਕੀਤਾ। ਗਗਨਦੀਪ ਧਾਰੀਵਾਲ ਭੋਜਾ ਨੇ ਜਾਦੂ ਦੇ ਟ੍ਰਿਕ ਵਿਖਾਏ। ਡਾ. ਦੀਵਾਨ ਧਾਰੀਵਾਲ ਭੋਜਾ, ਜਸਵੀਰ ਫੇਰੋਚਚੀ, ਭੁਪਿੰਦਰ ਸਿੰਘ ਕਾਲਾਬਾਲਾ, ਅਮਨਦੀਪ ਸੇਖਵਾਂ ਅਤੇ ਮਾਸਟਰ ਅਮਨਪ੍ਰੀਤ ਬਾਵਾ ਆਦਿ ਨੇ ਵੱਖ-ਵੱਖ ਪ੍ਰੋਗਰਾਮਾਂ ਸਮੇਂ ਵੈਨ ਨਾਲ ਸਹਿਯੋਗ ਕੀਤਾ। ਡਾ. ਦੀਵਾਨ ਧਾਰੀਵਾਲ ਭੋਜਾ ਨੇ ਪਿੰਡ ਧਾਰੀਵਾਲ ਭੋਜਾ ਵਿਖੇ ਸਟੇਜ ਸੰਚਾਲਨ ਵੀ ਕੀਤਾ।

**ਦੇਸ਼ ਭਗਤ ਯਾਦਗਾਰ ਹਾਲ ਜਲੰਧਰ :** (**ਮੇਲਾ ਗ਼ਦਰੀ ਬਾਬਿਆਂ ਦਾ**) 31 ਅਕਤੂਬਰ ਅਤੇ 1 ਨਵੰਬਰ ਨੂੰ ਇਸ ਮੇਲੇ ਤੇ ਪੁਸਤਕ ਸਟਾਲ ਲਗਾਈ ਗਈ। ਸੁਖਦੇਵ ਫਗਵਾੜਾ ਅਤੇ ਗਗਨਦੀਪ ਧਾਰੀਵਾਲ ਭੋਜਾ ਨੇ ਵੈਨ ਡਿਊਟੀ ਨਿਭਾਈ।

**ਇਕਾਈ ਖਲਚੀਆਂ :** 2 ਨਵੰਬਰ ਨੂੰ ਸ.ਸ.ਸ.ਸ. ਮੀਆਂ ਵਿੰਡ ਅਤੇ ਸ.ਐ.ਸ. ਜਵੰਦਪੁਰ ਵਿਖੇ ਵੈਨ ਲਗਾਈ, 3 ਨਵੰਬਰ ਨੂੰ ਸ.ਸ.ਸ.ਸ. ਖਲਚੀਆਂ ਅਤੇ ਗਹਿਰੀ ਮੰਡੀ ਵਿਖੇ ਟੀਚਰਾਂ ਦੇ ਸੈਮੀਨਾਰ 'ਤੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। 4 ਨਵੰਬਰ ਨੂੰ ਸ਼ਹੀਦ ਗਹਿਰ ਸਿੰਘ ਮਾਡਲ ਸਕੂਲ ਟਾਂਗਰਾ ਅਤੇ ਫਰੀਡਮ ਫਾਈਟਰ ਸਕੂਲ ਖਲਚੀਆਂ ਅਤੇ 5 ਨਵੰਬਰ ਨੂੰ ਸ.ਸ.ਸ.ਸ. ਜੱਬੋਵਾਲ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਗਗਨਦੀਪ ਧਾਰੀਵਾਲ ਭੋਜਾ ਨੇ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ। ਜਸਵੀਰ ਖਲਚੀਆਂ, ਹੈਪੀ ਮੀਆਂ ਵਿੰਡ, ਹਰਦੀਪ ਖਲਚੀਆਂ ਅਤੇ ਰਘਵੀਰ ਸਿੰਘ ਨੇ ਵੈਨ ਨਾਲ ਸਹਿਯੋਗ ਕੀਤਾ।

**ਇਕਾਈ ਤਰਨਤਾਰਨ :** 7 ਨਵੰਬਰ ਨੂੰ ਸ.ਸ.ਸ.ਸ. (ਲੜਕੀਆਂ) ਖੇਮਕਰਨ ਅਤੇ ਯੂਨਾਈਟਿਡ ਸ.ਸ.ਸ. ਸਕੂਲ ਖੇਮਕਰਨ ਅਤੇ 8 ਨਵੰਬਰ ਨੂੰ ਸ.ਹ.ਸ. ਲੜਕੀਆਂ, ਸ.ਸ.ਸ.ਸ. ਲੜਕੇ ਅਤੇ ਸੰਤ ਕਬੀਰ ਕਾਨਵੈਂਟ ਸਕੂਲ ਵਲਟੋਹਾ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤੇ ਗਏ। ਮਾਸਟਰ ਤਸਵੀਰ ਸਿੰਘ, ਜੋਨ ਆਗੂ ਰਜਵੰਤ ਬਾਗੜੀਆ ਅਤੇ ਮੁਖਵਿੰਦਰ ਚੋਹਲਾ ਨੇ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ। ਗਗਨਦੀਪ ਧਾਰੀਵਾਲ ਭੋਜਾ ਨੇ ਵੈਨ ਡਿਊਟੀ ਸੰਭਾਲੀ।

**ਇਕਾਈ ਚੋਹਲਾ ਸਾਹਿਬ :** 9 ਨਵੰਬਰ ਨੂੰ ਸ.ਸ.ਸ.ਸ. ਲੜਕੀਆਂ ਅਤੇ ਸ.ਹ.ਸ. ਲੜਕੇ ਢੋਟੀਆਂ, 10 ਨਵੰਬਰ ਨੂੰ ਮਾਝਾ ਕਾਲਜ (ਲੜਕੀਆਂ) ਤਰਨਤਾਰਨ ਅਤੇ 11 ਨਵੰਬਰ ਨੂੰ ਸ.ਸ.ਸ.ਸ. ਮਖੀਰਾ ਅਤੇ ਸ.ਮਿ.ਸ. ਰਸੂਲਪੁਰਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਹਨਾਂ ਪ੍ਰੋਗਰਾਮਾਂ ਵਿੱਚ ਮਾਸਟਰ ਤਸਵੀਰ ਸਿੰਘ, ਰਜਵੰਤ ਬਾਗੜੀਆ ਅਤੇ ਮੁਖਵਿੰਦਰ ਚੋਹਲਾ ਜੀ ਨੇ ਸੰਬੋਧਨ ਕੀਤਾ ਅਤੇ ਜਾਦੂ ਦੇ ਟ੍ਰਿਕ ਵਿਖਾਏ। ਗਗਨਦੀਪ ਧਾਰੀਵਾਲ ਭੋਜਾ ਨੇ ਵੈਨ ਡਿਊਟੀ ਸੰਭਾਲੀ। ਸੁਖਚੈਨ ਸਿੰਘ ਨੇ ਵੈਨ ਨਾਲ ਸਹਿਯੋਗ ਕੀਤਾ।

**ਇਕਾਈ ਭਦੌੜ :** 4 ਦਸੰਬਰ ਨੂੰ ਪਿੰਡ ਧੂਰਕੋਟ ਚੜ੍ਹਤ ਸਿੰਘ ਵਾਲਾ ਵਿਖੇ ਨਾਟਕ ਮੇਲੇ 'ਤੇ ਵੈਨ ਲਗਾਈ ਗਈ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਗਗਨਦੀਪ ਧਾਰੀਵਾਲ ਭੋਜਾ ਨੇ ਜਾਦੂ ਦੇ ਟ੍ਰਿਕ ਵਿਖਾਏ ਅਤੇ ਵੈਨ ਡਿਊਟੀ ਸੰਭਾਲੀ। ਨਾਟਕ ਮੇਲੇ ਦੀ ਪੂਰੀ ਜ਼ਿੰਮੇਵਾਰੀ ਮਾ. ਇਕਬਾਲ ਸਿੰਘ ਨੇ ਨਿਭਾਈ। 5 ਦਸੰਬਰ ਨੂੰ ਸ.ਸ.ਸ.ਸ. ਕੇਸਰ ਸਿੰਘ ਵਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਰਜਿੰਦਰ ਭਦੌੜ ਜੀ ਨੇ ਸੰਬੋਧਨ ਕੀਤਾ। ਗਗਨਦੀਪ ਧਾਰੀਵਾਲ ਭੋਜਾ ਨੇ ਜਾਦੂ ਦੇ ਟ੍ਰਿਕ ਵਿਖਾਏ ਅਤੇ ਵੈਨ ਡਿਊਟੀ ਸੰਭਾਲੀ। ਹਰਬੰਸ ਸਿੰਘ ਬਰਾੜ ਜੀ ਨੇ 12000 ਰੁਪਏ ਦੀਆਂ ਵੈਨ ਤੋਂ ਕਿਤਾਬਾਂ ਖਰੀਦ ਕੇ ਬੱਚਿਆਂ ਨੂੰ ਇਨਾਮ ਵਜੋਂ ਦਿੱਤੀਆਂ।

-------

**ਇਕਾਈ ਲੌਂਗੋਵਾਲ : ਅਖੌਤੀ ਸਿਆਣੇ ਤੋਂ 3000 ਰੁਪਏ ਵਾਪਸ ਕਰਵਾਏ :** ਮਿਸਤਰੀ ਬਲਵੀਰ ਸਿੰਘ ਲੌਂਗੋਵਾਲ ਦੀ ਲਿਖਤੀ ਸ਼ਿਕਾਇਤ ਤੇ ਜਿਸਦੀ ਇੱਕ ਕਾਪੀ ਉਸ ਨੇ ਐੱਸ.ਐੱਚ.ਓ. ਥਾਣਾ ਲੌਂਗੋਵਾਲ ਅਤੇ ਇੱਕ ਉਸਦਾ ਉਤਾਰਾ ਸਥਾਨਕ ਇਕਾਈ ਨੂੰ ਦਿੱਤਾ, ਇਕਾਈ ਜਥੇਬੰਦਕ ਮੁਖੀ ਜੁਝਾਰ ਲੌਂਗੋਵਾਲ ਦੀ ਅਗਵਾਈ ਹੇਠ ਦਰਸ਼ਨ ਸਿੰਘ ਟੱਚ ਨਾਂ ਦੇ ਇਸ ਵਿਅਕਤੀ ਨੂੰ ਚੈਲੇਂਜ ਕੀਤਾ ਗਿਆ। ਟੀਮ ਵਿੱਚ ਸ਼ਾਮਿਲ ਤਰਕਸ਼ੀਲ ਆਗੂਆਂ ਕੁਮਲਜੀਤ ਸਿੰਘ, ਬੀਰਬਲ ਸਿੰਘ, ਹਰਜੀਤ ਸਿੰਘ, ਸੰਦੀਪ ਸਿੰਘ, ਐਡਵੋਕੇਟ ਗੁਗਨਦੀਪ ਸਿੰਘ, ਗੁਰਜੀਤ ਸਿੰਘ, ਬਲਬੀਰ ਲੌਂਗੋਵਾਲ ਨੇ ਦੱਸਿਆ ਕਿ ਇਹ 3000 ਰੁਪਏ ਇਸ ਅਖੌਤੀ ਸਿਆਣੇ ਨੇ ਘਰ ਕੀਲਣ ਦਾ ਢੌਂਗ ਕਰਕੇ ਇਸ ਝਾਂਸੇ ਨਾਲ ਲਏ ਸਨ ਕਿ ਉਹ ਉਸਦੇ ਲੜਕੇ ਨੂੰ ਨੌਕਰੀ ਦਿਵਾ ਦੇਵੇਗਾ। ਪੁਲਿਸ ਦੀ ਹਾਜ਼ਰੀ ਵਿੱਚ ਇਸ ਸਿਆਣੇ ਨੇ ਲਿਖਤੀ ਤੌਰ ਤੇ ਮੰਨਿਆ ਕਿ ਮੇਰੇ ਕੋਲ ਕੋਈ ਦੈਵੀ ਸ਼ਕਤੀ ਨਹੀਂ ਅਤੇ ਭਵਿੱਖ ਵਿੱਚ ਮੈਂ ਇਹ ਧੰਦਾ ਨਹੀਂ ਕਰਾਂਗਾ। ਉਸ ਨੇ ਲਏ 3000 ਰੁਪਏ ਵੀ ਵਾਪਸ ਕੀਤੇ।

-------

**ਇੱਟਾਂ ਰੋੜੇ ਵੱਜਣ ਅਤੇ ਅੱਗ ਲੱਗਣ ਦੀਆਂ ਘਟਨਾਵਾਂ ਪੜਤਾਲ ਤੋਂ ਬਾਅਦ ਹੋਈਆਂ ਬੰਦ :** ਇਕਾਈ ਤਰਨਤਾਰਨ ਨੂੰ ਪਿੰਡ ਦੀ ਪੰਚਾਇਤ ਰਾਹੀਂ ਲਿਖਤੀ ਹਲਫੀਆ ਬਿਆਨ ਆਇਆ ਕਿ ਉਨ੍ਹਾਂ ਦੇ ਪਿੰਡ ਵਿੱਚ ਇੱਕ ਘਰ ਵਿੱਚ ਪਿਛਲੇ 2-3 ਸਾਲ੍ਹਾਂ ਤੋਂ ਇੱਟਾਂ ਰੋੜੇ ਵੱਜਣ, ਅੱਗ ਲੱਗਣ ਤੇ ਹੋਰ ਕਈ ਤਰ੍ਹਾਂ ਦੀਆਂ ਗੈਰ ਵਿਗਿਆਨਕ ਘਟਨਾਵਾਂ ਵਾਪਰ ਰਹੀਆਂ ਹਨ। ਪੀੜਤ ਪਰਿਵਾਰ ਨੇ ਇਨ੍ਹਾਂ ਘਟਨਾਵਾਂ ਨੂੰ ਹੱਲ ਕਰਨ ਦੇ ਕਈ ਉਪਰਾਲੇ ਕੀਤੇ। ਕਈ ਜੋਤਸ਼ੀਆਂ ਤੇ ਸਾਧਾਂ ਤੋਂ ਉਪਾਅ ਕਰਵਾਏ ਪਰ ਘਟਨਾਵਾਂ ਦਿਨ-ਬ-ਦਿਨ ਵਧ ਰਹੀਆਂ ਹਨ। ਘਟਨਾਵਾਂ ਵਧਣ ਨਾਲ ਲੋਕ ਏਨਾ ਭੈਅਭੀਤ ਹੋ ਗਏ ਹਨ ਕਿ ਇਹ ਸਮਝ ਦੇ ਹਨ ਕਿ ਉਸ ਗਲੀ ਵਿੱਚੋਂ ਲੰਘਣਾ ਖਤਰੇ ਤੋਂ ਖਾਲੀ ਨਹੀਂ। ਕਈ ਰਾਹਗੀਰਾਂ ਦੇ ਵੀ ਇੱਟਾਂ ਰੋੜੇ ਤੇ ਕੱਚ ਦੀਆਂ ਗਲਾਸੀਆਂ ਵੱਜ ਚੁੱਕੀਆਂ ਹਨ। ਉਪਾਅ ਕਰਨ ਵਾਲੇ ਵੀ ਹੁਣ ਹੱਥ ਖੜ੍ਹੇ ਕਰ ਚੁੱਕੇ ਹਨ। ਸੁਸਾਇਟੀ ਦੀ ਪੜਤਾਲੀਆ ਟੀਮ ਮੁਖਵਿੰਦਰ ਸਿੰਘ ਚੋਹਲਾ, ਰਜਵੰਤ ਬਾਗੜੀਆ, ਨਰਿੰਦਰ ਸ਼ੇਖਚੱਕ, ਮਾਸਟਰ ਤਸਵੀਰ ਸਿੰਘ, ਭੁਪਿੰਦਰ ਸਿੰਘ 'ਤੇ ਅਧਾਰਿਤ ਪਿੰਡ ਪਹੁੰਚੀ ਤਾਂ ਵੇਖਿਆ ਕਿ ਲੋਕ ਬਹੁਤ ਡਰੇ ਹੋਏ ਸਨ। ਪੜਤਾਲੀਆ ਟੀਮ ਨੇ ਵੇਖਿਆ ਕਿ ਅੱਗ ਲੱਗਣ ਨਾਲ ਘਰ ਦਾ ਕਾਫੀ ਸਮਾਨ, ਕੱਪੜੇ ਲੀੜੇ, ਪਸ਼ੂਆਂ ਨੂੰ ਪਾਉਣ ਵਾਲੀ ਤੂੜੀ, ਸਾਈਕਲ, ਸਕੂਟਰ ਤੇ ਹੋਰ ਕਈ ਤਰ੍ਹਾਂ ਦਾ ਸਮਾਨ ਸੜ ਚੁੱਕਾ ਸੀ। ਪੀੜਤ ਪਰਿਵਾਰ ਤੋਂ ਇਲਾਵਾ ਗੁਆਂਢੀਆਂ ਦਾ ਵੀ ਕਾਫੀ ਨੁਕਸਾਨ ਹੋ ਚੁੱਕਾ ਸੀ। ਉਸ ਗਲੀ ਵਿੱਚ ਖੜ੍ਹੇ ਸਕੂਟਰਾਂ ਮੋਟਰਸਾਈਕਲਾਂ ਦੀਆਂ ਸੀਟਾਂ ਵੀ ਰਹੱਸਮਈ ਢੰਗ ਨਾਲ ਪਾੜ ਗਈਆਂ ਸਨ। ਤਰਕਸ਼ੀਲਾਂ ਦੇ ਪਿੰਡ ਵਿੱਚ ਪਹੁੰਚਣ ਦਾ ਆਲੇ ਦੁਆਲੇ ਪਤਾ ਲੱਗ ਚੁੱਕਾ ਸੀ ਤੇ ਪਿੰਡ ਦੀ ਪੰਚਾਇਤ ਤੇ ਮੋਹਤਬਰ ਵਿਅਕਤੀ ਵੀ ਏਨੇ ਭੈਭੀਤ ਸਨ ਤੇ ਉਹ ਵੀ ਸੋਚ ਰਹੇ ਸਨ ਕਿ ਵੇਖੋ ਅੱਜ ਕੀ ਹੁੰਦਾ ਹੈ ? ਪੜਤਾਲੀਆ ਟੀਮ ਨੇ ਸਾਰੀਆਂ ਘਟਨਾਵਾਂ ਦੀ ਬਰੀਕੀ ਨਾਲ ਛਾਣਬੀਣ ਕੀਤੀ। ਪੀੜਤ ਪਰਿਵਾਰ ਦੇ ਮੈਂਬਰਾਂ ਤੇ ਗੁਆਂਢੀਆਂ ਨਾਲ ਗੱਲਬਾਤ ਕਰਨ ਤੋਂ ਬਾਅਦ ਲੋਕਾਂ ਦੇ ਭਾਰੀ ਇਕੱਠ ਸਾਹਮਣੇ ਇਹ ਐਲਾਨ ਕਰ ਦਿੱਤਾ ਕਿ ਅੱਜ ਤੋਂ ਬਾਅਦ ਇਸ ਘਰ ਜਾਂ ਆਲੇ ਦੁਆਲੇ ਵਿੱਚ ਕਿਸੇ ਵੀ ਤਰ੍ਹਾਂ ਦੀ ਕੋਈ ਵੀ ਘਟਨਾ ਨਹੀਂ ਵਾਪਰੇਗੀ ਪਰ ਫਿਰ ਵੀ ਲੋਕਾਂ ਨੂੰ ਬਹੁਤਾ ਯਕੀਨ ਨਹੀਂ ਸੀ ਕਿਉਂਕਿ ਲੋਕ ਵਧੇਰੇ ਡਰੇ ਹੋਏ ਸਨ। ਲੋਕਾਂ ਨੂੰ ਹੱਥ ਦੀ ਸਫਾਈ ਦੇ ਹੈਰਾਨੀਜਨਕ ਟ੍ਰਿੱਕ ਵਿਖਾਉਂਦੇ ਹੋਏ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ ਦੁਨੀਆਂ ਵਿੱਚ ਕਿਸੇ ਵੀ ਵਿਅਕਤੀ ਕੋਲ ਕੋਈ ਵੀ ਅਧਿਆਤਮਕ ਸ਼ਕਤੀ ਨਹੀਂ ਹੁੰਦੀ ਅਤੇ ਹਰ ਘਟਨਾ ਦਾ ਕੋਈ ਨਾ ਕੋਈ ਕਾਰਣ ਜਰੂਰ ਹੁੰਦਾ ਹੈ। ਜੇਕਰ ਅਸੀਂ ਕਿਸੇ ਵੀ ਘਟਨਾ ਦੀ ਪੜਤਾਲ ਕਰਦੇ ਹਾਂ ਤਾਂ ਸਚਾਈ ਸਾਹਮਣੇ ਆ ਜਾਂਦੀ ਹੈ। ਉਸ ਦਿਨ ਤੋਂ ਹੀ ਘਟਨਾਵਾਂ ਬੰਦ ਹੋ ਗਈਆਂ। ਇੱਕ ਹਫਤੇ ਬਾਅਦ ਪਿੰਡ ਦਾ ਸਰਪੰਚ ਇਸ ਸਮੱਸਿਆ ਨੂੰ ਹੱਲ ਕਰਨ ਤੇ ਧੰਨਵਾਦ ਕਰਨ ਲਈ ਆਇਆ। ਪਿੰਡ ਦੀ ਪੰਚਾਇਤ ਨੇ ਪਿੰਡ ਵਿੱਚ ਤਰਕਸ਼ੀਲ ਮੇਲਾ ਕਰਵਾਉਣ ਦਾ ਵਾਅਦਾ ਕੀਤਾ ਹੈ।

**ਪੁਸਤਕ 'ਧਰਮ-ਕਰਮ' 'ਤੇ ਵਿਚਾਰ ਗੋਸ਼ਟੀ :** 8 ਜਨਵਰੀ 2017 ਨੂੰ ਸਵੇਰੇ 10 ਵਜੇ ਜ਼ੋਨ ਲੁਧਿਆਣਾ ਵੱਲੋਂ ਹੇਮ ਰਾਜ ਸਟੈਨੋ ਵੀ ਲਿਖੀ ਕਿਤਾਬ 'ਧਰਮ-ਕਰਮ' ਉੱਪਰ ਗੋਸ਼ਟੀ ਕੀਤੀ ਜਾ ਰਹੀ ਹੈ। ਜੋਨ ਦੇ ਦਫਤਰ ਵਿਖੇ ਹੋ ਰਹੀ ਇਸ ਗੋਸ਼ਟੀ ਦੌਰਾਨ ਬਲਕੌਰ ਸਿੰਘ (ਉੱਘੇ ਸਮਾਜਿਕ ਚਿੰਤਕ) ਪੇਪਰ ਪੜਨਗੇ। ਉੱਠੇ ਸਵਾਲਾਂ ਦੇ ਜਵਾਬ ਹੇਮ ਰਾਜ ਸਟੈਨੋ ਮੌਕੇ ਤੇ ਦੇਣਗੇ।

## ਕਿਰਤ ਕਲਾ ਦੇ ਸੂਰਜ ਨੂੰ ਸਲਾਮ



ਪਦਮ ਸ਼੍ਰੀ ਗੁਰਦਿਆਲ ਸਿੰਘ ਪੰਜਾਬੀ ਸਾਹਿਤ ਦਾ ਉਹ ਸੂਰਜ ਹੈ, ਜਿਸ ਨੇ ਆਪਣੀਆਂ ਲਿਖਤਾਂ ਨਾਲ ਜ਼ਿੰਦਗੀ ਦੇ ਅਣਗੌਲੇ ਪਾਤਰਾਂ ਨੂੰ ਨਾਇਕ ਬਣਾਇਆ ਤੇ ਕਿਰਤ ਕਰਨ ਵਾਲੇ ਲੋਕਾਂ ਦੀ ਥੁੜਾਂ ਮਾਰੀ ਜ਼ਿੰਦਗੀ, ਅਧੂਰੀਆਂ ਰੀਝਾਂ ਤੇ ਉਮੰਗਾਂ ਦਾ ਚਿਤਰਣ ਕੀਤਾ। ਉਹਨਾਂ ਦੇ ਪਹਿਲੇ ਹੀ ਨਾਵਲ ਮੜ੍ਹੀ ਦਾ ਦੀਵਾ ਨੇ ਨਵੇਂ ਦਿਸਹੱਦੇ ਕਾਇਮ ਕੀਤੇ। ਆਪਣੇ ਹੱਡੀਂ-ਹੰਢਾਏ ਜੀਵਨ ਤੇ ਇੱਕ ਅਧਿਆਪਕ ਤੋਂ ਲੈ ਕੇ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਤੱਕ ਦਾ ਸਫ਼ਰ ਤੈਅ ਕਰਦਿਆਂ ਹਾਸਲ ਕੀਤੇ ਅਨੁਭਵਾਂ ਨੂੰ ਆਪਣੀਆਂ ਸ਼ਾਹਕਾਰ ਕਿਰਤਾਂ ਚ ਪੇਸ਼ ਕੀਤਾ। ਇਹ ਉਹਨਾਂ ਦੀ ਕਲਮ ਦੀ ਤਾਕਤ ਹੀ ਸੀ ਕਿ ਸਮਾਜ ਵਿੱਚ ਅਣਹੋਇਆਂ ਵਰਗੀ ਜ਼ਿੰਦਗੀ ਗੁਜ਼ਾਰਦੇ ਜਗਸੀਰ, ਬਿਸ਼ਨੇ ਤੇ ਮੋਦਨ ਵਰਗੇ ਪਾਤਰ ਪੰਜਾਬੀ ਸਾਹਿਤ ਵਿੱਚ ਨਾਇਕਾਂ ਦਾ ਰੁਤਬਾ ਹਾਸਲ ਕਰ ਗਏ। ਉਹਨਾਂ ਦਾ ਸ਼ੁਮਾਰ ਅਜਿਹੇ ਸਾਹਿਤਕਾਰਾਂ ਚ ਹੁੰਦਾ ਹੈ, ਜਿਨ੍ਹਾਂ ਲੋਕਾਈ ਦੀ ਬਰਾਬਰੀ ਲਈ ਲਿਖਿਆ ਤੇ ਹਮੇਸ਼ਾ ਕਲਾ ਜੀਵਨ ਲਈ ਦੇ ਆਦਰਸ਼ ਨੂੰ ਪ੍ਰਣਾਏ ਰਹੇ। ਉਹਨਾਂ 10 ਨਾਵਲ, 12 ਕਹਾਣੀ ਸੰਗ੍ਰਹਿ, ਸਵੈ-ਜੀਵਨੀ, ਸਫਰਨਾਮਾ ਤੇ ਅਨੇਕਾਂ ਬਾਲ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ। ਉਹਨਾਂ ਸਮਾਜਿਕ ਸਰੋਕਾਰਾਂ ਤੇ ਮਸਲਿਆਂ ਨਾਲ ਜੁੜੇ ਅਨੇਕਾਂ ਲੇਖ ਵੀ ਲਿਖੇ। 83 ਸਾਲ ਦੀ ਉਮਰ ਹੰਢਾ ਕੇ ਉਹ ਪਿਛਲੇ ਸਾਲ ਵਿਛੋੜਾ ਦੇ ਗਏ। ਇਸ ਸਾਹਿਤਕਾਰ ਦੀ ਕਲਮ ਤੇ ਕਿਰਤ ਨੂੰ ਸਿਜਦਾ ਕਰਦਿਆਂ ਅਦਾਰਾ ਤਰਕਸ਼ੀਲ ਉਹਨਾਂ ਦੇ ਜਨਮ ਦਿਨ ਤੇ **'ਗੁਰਸ਼ਰਨ ਸਿੰਘ ਲੋਕ ਕਲਾ ਸਲਾਮ ਕਾਫਲੇ'** ਵੱਲੋਂ **ਉਹਨਾਂ ਦੇ ਜੱਦੀ ਕਸਬੇ ਜੈਤੋ** ਵਿਖੇ **10 ਜਨਵਰੀ 2017** ਨੂੰ **ਸਵੇਰੇ 11-00 ਵਜੇ ਰਾਮ ਲੀਲਾ ਗਰਾਊਂਡ** ਵਿਖੇ ਮਨਾਏ ਜਾ ਰਹੇ **ਸੂਬਾਈ ਗੁਰਦਿਆਲ ਸਿੰਘ ਦਿਵਸ** ਵਿੱਚ ਸ਼ਾਮਲ ਹੋਣ ਲਈ ਆਪ ਸਭ ਨੂੰ ਸਨਿਮਰ ਬੁਲਾਵਾ ਭੇਜਦਾ ਹੈ।

## ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ...



ਘਰ ਤੋਂ ਕੰਮ ਤੇ ਜਾਣਾ ਤੇ ਫਿਰ ਵਾਪਸ ਘਰ ਪਰਤਣਾ...ਘਰ, ਦਫ਼ਤਰ ਦੇ ਕੰਮ ਵਕਤ ਦੇ ਸਫ਼ਿਆਂ ਤੇ ਪੈੜਾਂ ਕਰਨ ਦੇ ਸਮਰੱਥ ਨਹੀਂ ਹੁੰਦੇ ਨਾ ਹੀ ਆਪਣੇ ਲਈ ਜੀਵੀ ਅਜਿਹੀ ਜ਼ਿੰਦਗੀ, ਜ਼ਿੰਦਾਬਾਦ ਤੇ ਸਲਾਮ ਦੀ ਹੱਕਦਾਰ ਹੁੰਦੀ ਹੈ। ਸਗੋਂ ਉਹ ਮਨੁੱਖ ਹੀ ਲੋਕ ਮਨਾਂ ਤੇ ਛਾਪ ਛਡਦੇ ਹਨ ਜਿਹੜ ਨਿਵੇਕਲੇ ਰਾਹਾਂ ਦੇ ਪਾਂਧੀ ਹੁੰਦੇ ਹਨ, ਜੋ ਵਹਿੰਦੇ ਪਾਣੀਆਂ ਵਾਂਗ ਰਸਤੇ ਦੀਆਂ ਮੁਸ਼ਕਲਾਂ ਨੂੰ ਆਪਣੇ ਨਾਲ ਵਹਾਉਂਦੇ ਹੋਏ ਇੱਕ ਦਿਨ, ਮੰਜ਼ਿਲ ਦੇ ਸ਼ਹੁ ਸਾਗਰ ਚ ਜਾ ਮਿਲਦੇ ਹਨ। ਅਜਿਹੀਆਂ ਰਾਹਾਂ ਤੇ ਸਿਦਕ ਦਿਲੀ ਨਾਲ ਤੁਰਨ ਵਾਲਾ ਸੀ ਕ੍ਰਿਸ਼ਨ ਬਰਗਾੜੀ ਜਿਸ ਨੇ ਆਪਣਾ ਜੀਵਨ ਲੋਕ ਹਿਤਾਂ ਲਈ ਲਾਇਆ ਤੇ ਤਰਕਸ਼ੀਲ ਲਹਿਰ ਦੇ ਨਾਇਕ ਦਾ ਦਰਜਾ ਹਾਸਲ ਕੀਤਾ। ਆਪਣੇ ਥੋੜ੍ਹ-ਚਿਰੇ ਜੀਵਨ ਚ ਅਜਿਹੀਆਂ ਪੈੜਾਂ ਪਾਈਆਂ ਕਿ ਉਹ ਸੱਚੀ-ਸੁੱਚੀ ਜੀਵਨ ਜਾਂਚ ਦਾ ਇੱਕ ਰਾਹ ਬਣ ਗਿਆ। ਉਸ ਦੇ ਮੱਥੇ ਚ ਬਲਦਾ ਗਿਆਨ ਦਾ ਦੀਵਾ... ਲੋਕਾਈ ਦੇ ਭਲੇ ਲਈ ਮਨ ਚ ਸੰਜੋਇਆ ਆਦਰਸ਼... ਪ੍ਰੇਰਨਾ ਸ੍ਰੋਤ ਬਣਿਆ। ਸਮਾਜ ਨੂੰ ਅੰਧ ਵਿਸ਼ਵਾਸਾਂ ਤੋਂ ਮੁਕਤ ਕਰਨ ਲਈ ਤਰਕ ਦੀਆਂ ਕਿਰਨਾਂ ਬਿਖੇਰੀਆਂ। ਲੋਕਾਂ ਦੇ ਮਨ ਮਸਤਕ ਚ ਕੀ, ਕਿਉ ਤੇ ਕਿਵੇਂ ਦੇ ਸੁਆਲ ਪੈਦਾ ਕੀਤੇ। ਤਰਕਸ਼ੀਲ ਕਾਫ਼ਲੇ ਨੂੰ ਬੁਲੰਦੀ ਤੇ ਲਿਜਾਣ ਲਈ ਦਿਨ ਰਾਤ ਇੱਕ ਕੀਤਾ.ਉਸ ਨੇ ਆਪਣੇ ਅਮਲਾਂ ਨਾਲ ਦਰਸਾਇਆ ਕਿ ਮਨੁੱਖ ਸਮੂਹ ਤੇ ਲਹਿਰ ਨਾਲ ਜੁੜ ਕੇ ਹੀ ਵੱਡਾ ਹੁੰਦਾ ਹੈ। ਜਿਉਂਦੇ ਜੀਅ ਆਪਣਾ ਜੀਵਨ ਲੋਕਾਂ ਲਈ ਲਾਇਆ ਰਿਹਾ ਤੇ ਜਦ ਉਸ ਦੀ ਜ਼ਿੰਦਗੀ ਨੇ ਆਖ਼ਰੀ ਕਰਵਟ ਲਈ ਤਾਂ ਉਹ ਉੱਤਰੀ ਭਾਰਤ ਚ ਮੈਡੀਕਲ ਖ਼ੋਜ ਕਾਰਜਾਂ ਲਈ ਆਪਣਾ ਮ੍ਰਿਤਕ ਸਰੀਰ ਸੌਂਪਣ ਵਾਲਾ ਪਹਿਲਾ ਦਾਨੀ ਬਣਿਆ।

ਕ੍ਰਿਸ਼ਨ ਬਰਗਾੜੀ ਦੀ 15ਵੀਂ ਬਰਸੀ ਤੇ **5 ਫਰਵਰੀ 2017, ਦਿਨ ਐਤਵਾਰ** ਨੂੰ ਮਾਨਸਿਕ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਕਰਵਾਏ ਜਾ ਰਹੇ ਹੋ ਰਹੇ ਸਮਾਰੋਹ ਵਿੱਚ **ਨਾਮਵਰ ਅਰਥ ਸ਼ਾਸ਼ਤਰੀ ਡਾ. ਸੁਖਪਾਲ ਸਿੰਘ ਨੋਟਬੰਦੀ** ਬਾਰੇ ਚਰਚਾ ਕਰਨਗੇ। **15ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਪ੍ਰੋ. ਜਗਮੋਹਣ ਸਿੰਘ (ਸਕੱਤਰ ਜਮਹੂਰੀ ਅਧਿਕਾਰ ਸਭਾ ਪੰਜਾਬ)** ਨੂੰ ਦਿੱਤਾ ਜਾਵੇਗਾ। ਸਭਨਾਂ ਤਰਕਸ਼ੀਲ ਸਨੇਹੀਆਂ ਨੂੰ ਇਸ ਸਮਾਰੋਹ ਵਿੱਚ ਸ਼ਿਰਕਤ ਕਰਨ ਲਈ ਸੱਦਾ ਹੈ।

ਜਿਲਦ ਨੰ. 14 ਰਜਿ ਨੰ: PUNPUN/2002/5393 ਅੰਕ : 1



ਸਟੀਫਨ ਹਾਕਿੰਗਜ਼
ਜਨਮ : 8 ਜਨਵਰੀ 1942

ਜਿੱਥੋਂ ਤੱਕ ਮੇਰੀ ਗੱਲ ਹੈ 'ਰੱਬ' ਕਿਤੇ ਨਹੀਂ, ਕਿਸੇ ਨੇ ਬ੍ਰਹਿਮੰਡ ਨਹੀਂ ਸਾਜਿਆ, ਕੋਈ ਸਾਡੀ 'ਕਿਸਮਤ' ਨਹੀਂ ਘੜ ਰਿਹਾ। ਇਸ ਨਾਲ ਮੈਨੂੰ ਇੱਕ ਵੱਡਾ ਅਹਿਸਾਸ ਹੁੰਦਾ ਹੈ ਕਿ ਸ਼ਾਇਦ ਕਿਤੇ ਕੋਈ ਸਵਰਗ ਨਹੀਂ, ਨਾ ਹੀ ਮਰਨ ਤੋਂ ਬਾਅਦ ਕੋਈ ਜੀਵਨ ਹੈ। ਸਾਡੇ ਕੋਲ ਬ੍ਰਹਿਮੰਡ ਦੇ ਸ਼ਾਨਦਾਰ ਡਿਜ਼ਾਇਨ ਨੂੰ ਸਰਾਹੁਣ ਲਈ ਸਿਰਫ ਇੱਕ ਹੀ ਜਿੰਦਗੀ ਹੈ। ਜਿਸਦਾ ਮੈਂ ਅਤਿ ਧੰਨਵਾਦੀ ਹਾਂ।

ਮੈਂ ਸਮਝਦਾ ਹਾਂ,
ਕੁਦਰਤੀ ਵਰਤਾਰਿਆਂ ਨੂੰ ਸਮਝਣ ਲਈ
ਸਾਨੂੰ ਧਾਰਮਿਕ ਗ੍ਰੰਥਾਂ 'ਤੇ ਟੇਕ ਨਹੀਂ ਰੱਖਣੀ ਚਾਹੀਦੀ।
ਸਗੋਂ ਤਜ਼ਰਬੇ ਅਤੇ ਪ੍ਰਮਾਣ 'ਤੇ ਰੱਖਣੀ ਚਾਹੀਦੀ ਹੈ।

***

ਅਸੀਂ ਲੋਕਾਂ ਨੂੰ ਕੁਝ ਵੀ ਨਹੀਂ ਸਿਖਾ ਸਕਦੇ,
ਅਸੀਂ ਸਿਰਫ ਸਿੱਖਣ ਵਿੱਚ ਉਨ੍ਹਾਂ ਦੀ
ਮਦਦ ਕਰ ਸਕਦੇ ਹਾਂ।

***

ਜਿੱਥੇ ਸਾਡੀਆਂ ਗਿਆਨ ਇੰਦਰੀਆਂ ਮੱਦਦ ਨਹੀਂ ਕਰਦੀਆਂ
ਉੱਥੇ ਸਾਨੂੰ ਅਕਲ ਦੀ ਵਰਤੋਂ ਜਰੂਰ ਕਰਨੀ ਚਾਹੀਦੀ ਹੈ।



ਗੈਲਿਲੀਓ ਗੈਲਿਲੀ
ਮੌਤ : 8 ਜਨਵਰੀ 1642



ਚਾਰਲਸ ਡਾਰਵਿਨ
ਜਨਮ : 12 ਫਰਵਰੀ 1809

ਜਿਹੜਾ ਮਨੁੱਖ ਇੱਕ ਘੰਟਾ ਵੀ ਬਰਬਾਦ ਕਰਦਾ ਹੈ, ਉਸਨੂੰ ਜੀਵਨ ਦੇ ਮੁੱਲ ਦਾ ਪਤਾ ਨਹੀਂ।

***

ਇਹ ਗੱਲ ਨਹੀਂ ਕਿ ਸਭ ਤੋਂ ਤਕੜਾ ਜਾਂ ਸਭ ਤੋਂ ਸਿਆਣਾ ਪ੍ਰਾਣੀ ਹੀ ਜਿਉਂਦਾ ਰਹਿ ਸਕਦਾ ਹੋਵੇ। ਸਗੋਂ ਉਹੀ ਰਹਿੰਦਾ ਹੈ ਜਿਹੜਾ ਤਬਦੀਲੀ ਦੇ ਅਨੁਕੂਲ ਢਲ ਸਕਦਾ ਹੋਵੇ।

***

ਗਰੀਬਾਂ ਦੀ ਤਰਸਯੋਗ ਹਾਲਤ ਕੁਦਰਤੀ ਨਿਯਮਾਂ ਕਾਰਨ ਨਹੀਂ, ਸਗੋਂ ਸਾਡੇ ਪ੍ਰਬੰਧਾਂ ਕਾਰਨ ਹੈ, ਕੀ ਅਸੀਂ ਵੱਡੇ 'ਪਾਪੀ' ਨਹੀਂ ਹਾਂ?

***

If undelivered please return to :

Tarksheel

Tarksheel Bhawan, Tarksheel Chowk,
Sanghera ByPass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................